# ਇਜਾਜ਼ਤ

## Permission

ਮੈਂ ਹੇਮ ਰਾਜ ਸਟੈਨੋ, ਮਾਲਕ ਅਤੇ ਪ੍ਰਕਾਸ਼ਕ 'ਤਰਕਸ਼ੀਲ' ਸਟਾਲਿਨਜੀਤ ਸਿੰਘ (ਪਿੰਡ ਤੇ ਡਾਕਖਾਨਾ ਡੋਡ, ਜਿਲ੍ਹਾ ਫ਼ਰੀਦਕੋਟ) ਨੂੰ ਤਰਕਸ਼ੀਲ ਦੇ ਸਾਰੇ ਅੰਕਾਂ ਦੀਆਂ ਪੀ.ਡੀ.ਐੱਫ. ਫਾਈਲਾਂ ਬਣਾ ਕੇ ਆਨ-ਲਾਈਨ ਪਾਉਣ ਦੀ ਇਜਾਜ਼ਤ ਦਿੰਦਾ ਹਾਂ। ਇਹ ਇਜਾਜ਼ਤ ਤਰਕਸ਼ੀਲ ਦੇ ਅੰਕਾਂ ਦੀਆਂ ਸਿਰਫ ਪੀ.ਡੀ.ਐੱਫ. ਫਾਈਲਾਂ ਬਣਾ ਕੇ ਆਨ-ਲਾਈਨ ਪਾਉਣ ਲਈ ਹੀ ਹੈ। ਤਰਕਸ਼ੀਲ ਦੀ ਸਮਗਰੀ ਦੇ ਕਾਪੀਰਾਈਟ ਅਤੇ ਹੋਰ ਸਾਰੇ ਹੱਕ ਤਰਕਸ਼ੀਲ ਸੋਸਾਇਟੀ ਪੰਜਾਬ ਦੇ ਹਨ।

I Hem Raj Steno, owner and publisher of Tarksheel, hereby grant permission to Stalinjit Singh (V.P.O. Doad, Distt. Faridkot) to upload online all issues of Tarksheel in PDF format. This permission is only for uploading issues online in PDF format. The copyright and all other rights for Tarksheel's content remains with Tarksheel Society Punjab (Regd).

ਦਸਤਖ਼ਤ – Signature ........................

ਪਤਾ – Address : Tarksheel Bhawan

Tarksheel Chowk, Sanghera Bypass

BARNALA-148101 (Punjab)

ਮਿਤੀ - Date : 14-10-2022

## 8 ਮਾਰਚ ਨੂੰ (ਔਰਤ ਦਿਵਸ 'ਤੇ)

ਸਲਵਾਨ ਦੇ ਮਹਿਲੀਂ ਰੁਦਨ ਕਰਦੀ ਲੂਣਾਂ ਦੀ ਦਾਸਤਾਂ,
ਕਿਸੇ ਰਾਮ ਦੀ ਸਰਾਪੀ ਸੀਤਾ ਦਾ ਉਦਾਸ ਗੀਤ ਹਾਂ।
ਪੰਨਿਆਂ ਨੂੰ ਗੌਰ ਨਾਲ ਪਲਟੋ ਤਾਂ ਸਹੀ,
ਮੈਂ ਸਮਿਆਂ ਤੋਂ ਦੁਰਕਾਰੀ ਔਰਤ ਦੀ ਤਵਾਰੀਖ ਹਾਂ।
ਜੂਏ ਵਿੱਚ ਮੈਨੂੰ ਦਾਅ 'ਤੇ ਲਾਇਆ,
ਕਹਿੰਦੇ ਪੰਜਾਂ ਦੀ ਪੰਚਾਲੀ ਮੈਂ, ਪਰ ਕੋਈ ਅੱਗੇ ਨਾ ਆਇਆ।
ਦੁਰਯੋਧਨ ਦੀ ਸਭਾ 'ਚ ਕਿਸੇ ਦਰੋਪਤੀ ਦੀ ਚੀਖ਼ ਹਾਂ,
ਮੈਂ ਸਮਿਆਂ ਤੋਂ ..

'47, '84, ਗੋਧਰੇ ਵਿੱਚ ਬਲਦੀ ਰਹੀ ਹਾਂ ਮੈਂ,
ਮਰਦ ਦੀ ਹਰ ਜ਼ਾਰਸ਼ਾਹੀ ਜ਼ਰਦੀ ਰਹੀ ਹਾਂ ਮੈਂ।
ਨਫ਼ਰਤਾਂ ਦੇ ਖੰਜਰਾਂ ਨੇ ਕੋਹੀ, ਉਹ ਮਾਸੂਮ ਪ੍ਰੀਤ ਹਾਂ,
ਮੈਂ ਸਮਿਆਂ ਤੋਂ ..

ਕਹਿ ਚਲਿੱਤਰ ਭੰਡਿਆ ਹਰ ਮੇਰਾ ਜਜ਼ਬਾਤ,
ਪੈਰ-ਪੈਰ 'ਤੇ ਚਿਣਗ ਧਰੀ ਤੇ ਲੰਮੀ ਮੇਰੀ ਵਾਟ।
ਮੇਰੇ ਤੇ ਜ਼ੁਲਮਾਂ ਤੋਂ ਖਾਲੀ, ਕੋਈ ਵੀ ਤਾਰੀਖ਼ ਨਾ,
ਮੈਂ ਸਮਿਆਂ ਤੋਂ ..

ਜੰਮਣ ਤੋਂ ਪਹਿਲਾਂ ਮਰ ਜਾਣਾ, ਹਿੱਸੇ ਮੇਰੇ ਆਇਆ,
ਬਾਬੁਲ ਵੀ ਬਣ ਜਾਏ, ਮੇਰੇ ਖ਼ੂਨ ਦਾ ਤ੍ਰਿਹਾਇਆ।
ਅੱਕ ਦੇ ਮਹੁਰੇ ਨੂੰ ਪੁੱਛੋ, ਧਰਤੀ ਹੇਠੋਂ ਘੜੇ ਨੂੰ ਪੁੱਟੋ,
ਅੱਜ ਦੀ ਨਹੀਂ, ਇਹ ਸਦੀਆਂ ਦੀ ਰੀਤ ਹਾਂ,
ਮੈਂ ਸਮਿਆਂ ਤੋਂ ..

ਘੁਟ-ਘੁਟ ਕੇ ਮਰ-ਮਰ ਕੇ ਹੁਣ ਹੋਰ ਜਿਊਣਾ ਨਹੀਂ,
ਕਿਸੇ ਕਸਾਈ ਤੋਂ ਖ਼ਾਬਾਂ ਦਾ ਕਤਲ ਕਰਾਉਣਾ ਨਹੀਂ।
ਹਿੰਮਤ ਕਰਕੇ ਵਾਹ ਦੇਣੀ ਪੱਥਰ ਤੇ ਲੀਕ ਹਾਂ,
ਮੈਂ ਸਮਿਆਂ ਤੋਂ ..

*ਨਵਦੀਪ ਸੰਗਤਪੁਰਾ*

**ਹਰ ਮਹੀਨੇ**
- ਇੱਕ ਚੰਗੀ ਪੁਸਤਕ ਪੜ੍ਹਨ
- ਇੱਕ ਚੰਗੀ ਆਦਤ ਅਪਨਾਉਣ
- ਅਮਲ ਵਿੱਚ ਵਾਤਾਵਰਨ ਪੱਖੀ ਕਾਜ ਕਰਨ ਦਾ ਅਹਿਦ ਕਰੋ।

**ਮੈਗਜੀਨ ਵਿੱਚ ਛਪਣ ਵਾਲੀ ਸਮੱਗਰੀ ਨਿਮਨਲਿਖਤ ਈ-ਮੇਲ ਪਤਿਆਂ 'ਤੇ ਭੇਜੀ ਜਾਵੇ-**
tarkshil@yahoo.co.in, gondarasa@yahoo.com
ramswarn@gmail.com

## ਤਤਕਰਾ



**ਮੁੱਖ ਪੰਨੇ ਦਾ ਚਿੱਤਰ :**
ਸੁਰਿੰਦਰ ਸ਼ਰਮਾ ਨਾਂ ਦੇ ਤਾਂਤਰਿਕ ਵੱਲੋਂ ਆਪਣੇ ਕਥਿਤ ਮੰਤਰ ਨਾਲ ਇੰਡੀਅਨ ਰੈਸ਼ਨੇਲਿਸਟ ਐਸੋਸੀਏਸ਼ਨ ਦੇ ਆਗੂ ਸਨਲ ਐਡਮਾਰਕੂ ਨੂੰ ਬੇਹੋਸ਼ ਕਰਨ ਦੀ ਕੋਸ਼ਿਸ਼
...ਪੰਨਾ 24 'ਤੇ

ਇਹ ਮੈਗਜ਼ੀਨ ਡਾਇਰੈਕਟਰ ਸਿੱਖਿਆ ਵਿਭਾਗ ਪੰਜਾਬ ਦੇ ਹੁਕਮ ਨੰਬਰ: 4-93 ਆਡੀਟਰ ਪੰਜਾਬ, ਚੰਡੀਗੜ੍ਹ ਦੇ ਮਿਤੀ 17-1-94 ਅਧੀਨ ਰਾਜ ਦੀਆਂ ਸਾਰੀਆਂ ਵਿੱਦਿਅਕ ਸੰਸਥਾਵਾਂ ਲਈ ਪ੍ਰਵਾਨ ਹੈ।

*ਸਾਡਾ ਮਨੋਰਥ ਭਾਵਨਾਵਾਂ ਨੂੰ ਠੇਸ ਪਹੁੰਚਾਉਣਾ ਨਹੀਂ ਸਗੋਂ ਭਾਵਨਾਵਾਂ ਲਈ ਠੋਸ ਆਧਾਰ ਮੁਹੱਈਆ ਕਰਨਾ ਹੈ।*

*ਸੰਪਾਦਕੀ ਕਾਮੇ :*
ਰਾਮ ਸਵਰਨ ਲੱਖੇਵਾਲੀ (94173 62085)
ramswarn@gmail.com
ਜਸਵੰਤ ਮੁਹਾਲੀ (98555 30721)
jaswant_mohali@rediffmail.com
ਜਸਵੀਰ ਮੋਰੋਂ (94172 62838)
ਸੁਖਵੀਰ ਜੋਗਾ (98150 13046)
sukhvirjoga@gmail.com
ਸੁਮੀਤ ਸਿੰਘ (97792 30173)
ਵਿਜੈ ਬੰਬੇਲੀ (94634 39075)
vijaybombeli@yahoo.com

*ਮੁੱਖ ਪ੍ਰਬੰਧਕ :*
ਸੁਖਵਿੰਦਰ ਬਾਗਪੁਰ
Cell : 94174 27538
e-mail : tarkshil@yahoo.co.in

ਟਾਈਪ ਸੈਟਿੰਗ ਦੀਪਕ ਸੋਨੀ

ਚੰਦੇ :
ਸਲਾਨਾ 80 ਰੁਪਏ
ਵਿਦੇਸ਼ 1000 ਰੁਪਏ

ਚੰਦੇ ਅਤੇ ਸਹਾਇਤਾ ਦੇ ਚੈੱਕ/ਡਰਾਫਟ ਉੱਪਰ ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ.) ਲਿਖਿਆ ਜਾਵੇ।

ਸੰਪਰਕ, ਰਚਨਾਵਾਂ ਅਤੇ ਚੰਦਿਆਂ ਲਈ :
ਮੁੱਖ ਦਫ਼ਤਰ,
ਤਰਕਸ਼ੀਲ ਚੌਕ, ਸੰਘੇੜਾ ਬਾਈਪਾਸ
ਬਰਨਾਲਾ (ਪੰਜਾਬ) -148105
ਫੋਨ: 01679-241466
ਮੋਬਾ : 98769-53561

ਸੰਪਾਦਕ, ਮਾਲਕ, ਪ੍ਰਿੰਟਰ ਅਤੇ ਪ੍ਰਕਾਸ਼ਕ ਅਵਤਾਰ ਐਸ. ਗੋਂਦਾਰਾ ਐਡਵੋਕੇਟ ਨੇ ਅੱਪੂ ਆਰਟ ਪ੍ਰੈਸ, ਸ਼ਾਹਕੋਟ (ਜਲੰਧਰ) ਤੋਂ ਪ੍ਰਿੰਟ ਕਰਵਾਕੇ ਜਿਲਾ ਕਚਿਹਿਰੀਆਂ ਫਰੀਦਕੋਟ ਤੋਂ ਜਾਰੀ ਕੀਤਾ।

**ਸੰਪਾਦਕੀ**

# ਅਵੇਸਲਾਪਨ

ਪਿਛਲੇ ਦਿਨੀਂ ਗਲੇਸ਼ੀਅਰਾਂ ਦੇ ਖੁਰ ਜਾਣ ਦੀਆਂ ਮੌਸਮੀ ਭਵਿੱਖਬਾਣੀਆਂ ਦੇ ਗਲਤ ਹੋਣ ਦੇ ਵਿਵਾਦ ਨਾਲ ਵਿਗਿਆਨ ਦੇ ਦੋਖੀਆਂ ਨੂੰ ਮਿਹਣੇ ਮਾਰਨ ਦਾ ਬਹਾਨਾ ਲੱਭ ਗਿਆ। ਦਹਾਕੇ ਭਰ ਤੋਂ ਗਲੋਬਲ ਵਾਰਮਿੰਗ ਦਾ ਮੁੱਦਾ, ਵਿਕਾਸ ਦੀ ਦਿਸ਼ਾ ਨੂੰ ਤੈਅ ਕਰਨ ਲਈ, ਕੌਮਾਂਤਰੀ ਏਜੰਡੇ 'ਤੇ ਹੈ। ਆਰਥਿਕ ਤੇ ਹੋਰ ਸਮਾਜਿਕ ਵਿਰੋਧਤਾਈਆਂ ਉੱਪਰ ਮਾਨਵੀ ਹੋਂਦ ਦੇ ਸਵਾਲ ਨੇ ਥਾਂ ਮੱਲੀ ਹੈ। ਇੰਟਰਗਵਰਨਮੈਂਟ ਪੈਨਲ ਆਨ ਕਲਾਈਮੇਟ ਚੇਂਜ ਅਤੇ ਹੋਰ ਚੋਟੀ ਦੀਆਂ ਸੰਸਥਾਵਾਂ ਦੇ ਚੇਅਰਮੈਨ ਰਜਿੰਦਰ ਕੁਮਾਰ ਪਚੌਰੀ, ਇਸ ਮੁੱਦੇ ਦੇ ਝੰਡਾ ਬਰਦਾਰ ਹਨ। ਉਨ੍ਹਾਂ ਦੀ ਅਗਵਾਈ ਦੀ 2035 ਤੱਕ ਗਲੇਸ਼ੀਅਰਾਂ ਦੇ ਖੁਰ ਜਾਣ ਵਾਲੇ ਜਾਰੀ ਕੀਤੇ ਬਿਆਨ ਨੇ ਸਿਆਸਤਦਾਨਾਂ ਅਤੇ ਵਾਤਾਵਰਨ ਪ੍ਰੇਮੀਆਂ ਦੇ ਕੰਨ ਖੜ੍ਹੇ ਕਰ ਦਿੱਤੇ ਸਨ, ਬੇਸ਼ੱਕ ਬਾਅਦ ਵਿੱਚ ਇਸ ਬਿਆਨ ਵਿਚਲੇ ਦਾਅਵਿਆਂ ਦੇ ਗਲਤ ਹੋਣ ਨੂੰ ਕਬੂਲ ਕਰ ਲਿਆ ਗਿਆ ਹੈ। ਜਿਸ ਨਾਲ ਜੋਤਿਸ਼ ਅਧਾਰਿਤ ਭਵਿੱਖਬਾਣੀਆਂ ਦੇ ਕੱਚ ਅੱਗੇ ਮਾਣ ਨਾਲ ਖੜ੍ਹੇ ਵਿਗਿਆਨ ਅਧਾਰਿਤ ਭਵਿੱਖਬਾਣੀਆਂ ਦੇ ਸੱਚ ਨੂੰ ਨਾਮੋਸ਼ੀ ਦਾ ਸਾਹਮਣਾ ਕਰਨਾ ਪਿਆ। ਗਲੋਬਲ ਵਾਰਮਿੰਗ ਇੱਕ ਸੱਚਾਈ ਹੈ ਪਰ ਇਸ ਦੇ ਸਹੀ ਕਾਰਨਾਂ ਅਤੇ ਗਤੀ ਦੀ ਨਿਸ਼ਾਨਦੇਹੀ ਕਰਨਾ ਇੱਕ ਵਿਗਿਆਨਕ ਮਸਲਾ ਹੈ। ਇਹ ਮੰਨਣ ਵਿੱਚ ਕੋਈ ਮਿਹਣਾ ਨਹੀਂ ਕਿ ਪਚੌਰੀ ਅਤੇ ਉਸ ਦੀ ਟੀਮ ਨੇ ਵਿਗਿਆਨੀਆਂ ਵਜੋਂ ਅਵੇਸਲਾਪਨ ਦਿਖਾਇਆ ਹੈ। ਖੋਜ ਲਈ, ਸਿਰਫ਼ ਵਿਗਿਆਨਕ ਵਿਧੀ ਹੀ ਨਹੀਂ, ਸਗੋਂ ਵਿਗਿਆਨਕ ਪਹੁੰਚ ਦੀ ਅਗਵਾਈ ਦੀ ਵੀ ਲੋੜ ਹੈ ਤਾਂ ਜੋ ਕੱਢੇ ਜਾ ਰਹੇ ਸਿੱਟਿਆਂ ਦੀ ਪਰਖ ਪੜਚੋਲ ਹੁੰਦੀ ਰਹੇ। ਵਿਗਿਆਨਕ ਪਹੁੰਚ ਦਾ ਪ੍ਰਚਾਰ ਪ੍ਰਸਾਰ, ਵਿਗਿਆਨੀਆਂ ਅਤੇ ਸਮਾਜ ਵਿਗਿਆਨੀਆਂ ਦਾ ਸਾਂਝਾ ਕਾਰਜ ਖੇਤਰ ਹੈ। ਵਿਗਿਆਨੀਆਂ ਨੇ ਜਿੱਥੇ ਕੁਦਰਤ ਦੇ ਭੇਤਾਂ ਨੂੰ ਨਸ਼ਰ ਕਰਨਾ ਹੁੰਦਾ ਹੈ, ਉੱਥੇ ਸਮਾਜ ਵਿਗਿਆਨੀਆਂ, ਚਿੰਤਕਾਂ ਨੇ ਇਨ੍ਹਾਂ ਦੇ ਅਧਾਰ 'ਤੇ ਵਿਗਿਆਨਕ ਪਹੁੰਚ ਨੂੰ ਹੋਰ ਨਿਖਾਰਨਾ ਅਤੇ ਨਵਿਆਉਣਾ ਹੈ ਪਰ ਹੋ ਉਲਟ ਰਿਹਾ ਹੈ। ਬਹੁਤੇ ਵਿਗਿਆਨੀ ਸਮਾਜਕ ਸਰੋਕਾਰਾਂ ਤੋਂ ਕੋਰੇ ਹਨ ਅਤੇ ਸਮਾਜ ਵਿਗਿਆਨੀ ਆਪਣੇ ਵਿਸ਼ਵਾਸਾਂ ਦਾ ਅਧਾਰ, ਵਿਗਿਆਨ ਨੂੰ ਬਣਾਉਣ ਦੀ ਥਾਂ ਧਰਮ ਅਤੇ ਵਿਚਾਰਵਾਦ ਦੀ ਦਲਦਲ ਵਿੱਚ ਖੁੱਭੇ ਹੋਏ ਹਨ। ਇਸ ਦੀਆਂ ਉਦਾਹਰਨਾਂ ਕਾਫੀ ਹਨ। ਹਰੀ ਕ੍ਰਾਂਤੀ ਦੀ ਆਮਦ 'ਤੇ, ਝਾੜ ਵਧਾਉਣ ਦੀ ਹੋੜ 'ਚ ਕੀਟਨਾਸ਼ਕਾਂ ਅਤੇ ਰਸਾਇਣਿਕ ਖਾਦਾਂ ਦੀ ਬੇ-ਦਰੇਗ ਵਰਤੋਂ ਬਾਰੇ ਖੇਤੀ ਵਿਗਿਆਨੀਆਂ ਵੱਲੋਂ ਖੁੱਭ ਕੇ ਪ੍ਰਚਾਰ ਕੀਤਾ ਗਿਆ, ਪਰ ਇਨ੍ਹਾਂ ਨੇ ਸਿਹਤ ਅਤੇ ਵਾਤਾਵਰਨ ਉੱਪਰ ਹੋਣ ਵਾਲੇ ਸੰਭਾਵੀ ਨੁਕਸਾਨਾਂ ਬਾਰੇ ਦੰਦ ਘੁੱਟੀ ਰੱਖੇ। ਕਾਫੀ ਨੁਕਸਾਨ ਹੋਣ ਬਾਅਦ ਹੁਣ ਆਰਗੈਨਿਕ ਖੇਤੀ ਦਾ ਚਰਚਾ ਹੈ। ਇਹੀ ਹਾਲ ਬੀ.ਟੀ. ਕਾਟਨ ਅਤੇ ਬੀ.ਟੀ. ਬੈਂਗਣ ਦੀ ਕਾਸ਼ਤ ਬਾਰੇ ਹੈ। ਇਸ ਦਾ ਵਿਰੋਧ, ਆਰਥਿਕ ਜਾਂ ਸਿਆਸੀ ਕਾਰਨਾਂ ਕਰਕੇ ਹੋਵੇ ਜਾਂ ਸਿਹਤ/ ਵਿਗਿਆਨਕ ਕਾਰਨਾਂ ਕਰਕੇ, ਇਹ ਸਪੱਸ਼ਟ ਨਹੀਂ। ਪੱਖ ਅਤੇ ਵਿਰੋਧ ਵਾਲੇ ਦਾਅਵੇ, ਇੰਨੇ ਅਪ੍ਰਮਾਣਿਤ ਹਨ ਕਿ ਭੰਬਲਭੂਸਾ ਬਣਿਆ ਹੋਇਆ ਹੈ। ਮਾਇਆ ਪ੍ਰੇਮੀ ਅਤੇ ਪਰਿਵਾਰ ਪੁਰਖੀ ਵਿਗਿਆਨੀਆਂ ਤੋਂ ਇਹ ਆਸ ਨਹੀਂ ਕੀਤੀ ਜਾ ਸਕਦੀ ਕਿ ਉਹ ਆਪਣੀਆਂ ਲੱਭਤਾਂ ਦੇ ਦੁਰਪ੍ਰਭਾਵਾਂ ਬਾਰੇ ਲੋਕਾਂ ਨੂੰ ਜਾਣੂ ਕਰਵਾਉਣ ਪਰ ਲੋਕ ਪੱਖੀ ਵਿਗਿਆਨੀਆਂ ਅਤੇ ਸਮਾਜ ਵਿਗਿਆਨੀਆਂ ਦਾ ਇਹ ਸਾਂਝਾ ਫਿਕਰ ਹੋਣਾ ਚਾਹੀਦਾ ਹੈ ਕਿ ਉਹ ਵਿਗਿਆਨਕ ਲੱਭਤਾਂ ਦੇ ਹਾਂ ਤੇ ਨਾਂਹ ਪੱਖਾਂ ਦੀ ਸਹੀ ਜਾਣਕਾਰੀ ਦੇਣ ਦੇ ਨਾਲ-ਨਾਲ ਇਨ੍ਹਾਂ ਦੇ ਵਿਚਾਰਧਾਰਕ ਸਿੱਟਿਆਂ ਬਾਰੇ ਵੀ ਲਿਖਣ ਤੇ ਬੋਲਣ।

gondarasa@yahoo.com

# ਤਰਕਸ਼ੀਲ ਨਜ਼ਰੀਆ ਹੀ ਉੱਜਵਲ ਸਮਾਜ ਦਾ ਭਵਿੱਖ


ਅਵਤਾਰ ਗਿੱਲ

*ਪੰਜਾਬ ਦੀ ਤਰਕਸ਼ੀਲ ਲਹਿਰ ਤੋਂ ਪ੍ਰੇਰਨਾ ਲੈ ਕੇ ਵਿਦੇਸ਼ਾਂ 'ਚ ਵਸਦੇ ਪੰਜਾਬੀਆਂ ਦੇ ਮਨਾਂ 'ਚ ਵਿਗਿਆਨਕ ਸੋਚ ਦੀ ਰੌਸ਼ਨੀ ਬਿਖ਼ੇਰ ਕੇ ਜ਼ਿੰਦਗੀ 'ਚੋਂ ਅੰਧਵਿਸ਼ਵਾਸਾਂ ਦੇ ਹਨੇਰੇ ਨੂੰ ਉਡਾ ਕੇ ਸਾਵੇਂ ਪੱਧਰੇ ਤੇ ਖ਼ੁਸ਼ਹਾਲ ਜੀਵਨ ਦੇ ਰਾਹ ਤੋਰਨ ਲਈ, ਤਰਕਸ਼ੀਲ ਕਲਚਰਲ ਸੁਸਾਇਟੀ ਆਫ਼ ਵੈਨਕੂਵਰ (ਕੈਨੇਡਾ) ਦੇ ਪ੍ਰਧਾਨ ਅਵਤਾਰ ਗਿੱਲ ਨਾਲ, ਰਾਮ ਸਵਰਨ ਲੱਖੇਵਾਲੀ ਵੱਲੋਂ ਕੀਤੀ ਮੁਲਾਕਾਤ ਦੇ ਪ੍ਰਮੁੱਖ ਅੰਸ਼ ਪਾਠਕਾਂ ਲਈ ਪ੍ਰਕਾਸ਼ਿਤ ਕਰ ਰਹੇ ਹਾਂ।*

*...ਅਦਾਰਾ।*

? **ਤੁਸੀਂ ਤਰਕਸ਼ੀਲ ਲਹਿਰ ਨਾਲ ਕਦ ਜੁੜੇ।**

➢ 1984 'ਚ ਜਦ ਪੰਜਾਬ ਦੀ ਧਰਤੀ ਤੇ ਤਰਕਸ਼ੀਲ ਲਹਿਰ ਦਾ ਆਗਮਨ ਹੋਇਆ ਤਾਂ ਉਸ ਸਮੇਂ ਮੈਂ ਪੰਜਾਬ ਵਿੱਚ ਹੀ ਸਾਂ। ਮੈਂ ਜਦ ਸੁਸਾਇਟੀ ਦੁਆਰਾ ਪ੍ਰਕਾਸ਼ਿਤ ਪਲੇਠੀ ਪੁਸਤਕ 'ਤੇ ਦੇਵ ਪੁਰਸ਼ ਹਾਰ ਗਏ' ਤੇ ਹੋਰ ਸਾਹਿਤ ਪੜ੍ਹਿਆ ਤਾਂ ਮੈਨੂੰ ਲੱਗਾ ਕਿ ਇਸ ਖ਼ੇਤਰ ਵਿੱਚ ਕੰਮ ਕਰਨ ਦੀ ਲੋੜ ਹੈ ਪਰ ਮੈਂ ਟਰੇਡ ਯੂਨੀਅਨ ਲਹਿਰ ਦੇ ਇੱਕ ਅੰਗ ਵਜੋਂ ਟੈਕਨੀਕਲ ਸਰਵਿਸ ਯੂਨੀਅਨ ਲਈ ਕੰਮ ਕਰਦਿਆਂ ਮੇਰੀ ਜ਼ਿੰਮੇਵਾਰੀ ਜ਼ਿਆਦਾ ਹੋਣ ਕਾਰਣ ਮੈਂ ਇਸ ਖ਼ੇਤਰ ਵੱਲ ਜ਼ਿਆਦਾ ਧਿਆਨ ਨਾ ਦੇ ਸਕਿਆ। ਫਿਰ ਵੀ ਮੈਂ ਉਸ ਸਮੇਂ ਜਗਰਾਓਂ 'ਚ ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ.) ਦਾ ਯੂਨਿਟ ਬਣਾਇਆ ਤੇ ਭਦੌੜ ਵਿਖੇ ਹੋਏ ਪਹਿਲੇ ਇਜਲਾਸ 'ਚ ਸ਼ਮੂਲੀਅਤ ਕੀਤੀ। ਕਹਿਣ ਤੋਂ ਭਾਵ ਮੈਂ ਤਰਕਸ਼ੀਲ ਲਹਿਰ ਨਾਲ ਇਸ ਦੇ ਜਨਮ ਸਮੇਂ ਤੋਂ ਹੀ ਜੁੜਿਆ ਹੋਇਆ ਹਾਂ।

? **ਕੈਨੇਡਾ ਜਾ ਕੇ ਤੁਸੀਂ ਤਰਕਸ਼ੀਲ ਲਹਿਰ ਦੀ ਕੀ ਲੋੜ ਮਹਿਸੂਸ ਕੀਤੀ।**

➢ 1994 'ਚ ਜਦ ਮੈਨੂੰ ਕੈਨੇਡਾ ਜਾਣ ਦਾ ਮੌਕਾ ਮਿਲਿਆ ਤਾਂ ਮੈਂ ਵੇਖਿਆ ਕਿ ਉੱਥੇ ਇੰਡੀਆ ਨਾਲੋਂ ਵੀ ਵੱਧ ਇੱਥੇ ਤਰਕਸ਼ੀਲ ਵਿਚਾਰਾਂ ਦੇ ਪ੍ਰਚਾਰ ਪਸਾਰ ਦੀ ਜ਼ਰੂਰਤ ਹੈ। ਭਾਵੇਂ ਕੈਨੇਡਾ ਵਰਗੇ ਦੇਸ਼ 'ਚ ਜ਼ਿੰਦਗੀ ਦੀ ਹਰ ਸਹੂਲਤ ਹੈ ਪਰ ਪੰਜਾਬੀ ਭਾਈਚਾਰੇ 'ਚ ਵਹਿਮਾਂ-ਭਰਮਾਂ ਤੇ ਅੰਧਵਿਸ਼ਵਾਸਾਂ ਦੀ ਵੀ ਕੋਈ ਕਮੀ ਨਹੀਂ ਹੈ। ਸਾਰੇ ਪੰਜਾਬੀ ਅਖ਼ਬਾਰਾਂ 'ਚ ਜੋਤਿਸ਼ੀਆਂ, ਚੇਲਿਆਂ, ਤਾਂਤਰਿਕਾਂ ਤੇ ਠੱਗ ਬਾਬਿਆਂ ਦੇ ਵੱਡੇ-ਵੱਡੇ ਇਸ਼ਤਿਹਾਰਾਂ ਨਾਲ ਭਰੇ ਹੁੰਦੇ ਹਨ। ਅਖ਼ਬਾਰਾਂ ਦੀ ਕਮਾਈ ਉਨ੍ਹਾਂ ਤੇ ਹੀ ਨਿਰਭਰ ਹੁੰਦੀ ਹੈ। ਉੱਥੇ ਦਿਨ ਰਾਤ ਖ਼ੂਨ ਪਸੀਨਾ ਇੱਕ ਕਰਨ ਵਾਲੇ ਪੰਜਾਬੀ ਆਪਣੀਆਂ ਮੁਸ਼ਕਲਾਂ ਦੇ ਹੱਲ ਲਈ ਇਨ੍ਹਾਂ ਦੰਭੀਆਂ ਦੇ ਚੁੰਗਲ ਵਿੱਚ ਫ਼ਸਦੇ ਹਨ ਤੇ ਆਪਣੀ ਮਾਨਸਿਕ ਤੇ ਆਰਥਿਕ ਲੁੱਟ ਕਰਵਾਉਂਦੇ ਹਨ। ਉੱਥੇ ਜਾ ਕੇ ਇਹ ਵਰਤਾਰਾ ਮੈਨੂੰ ਬਹੁਤ ਅੱਖਰਿਆ ਤੇ ਤਰਕਸ਼ੀਲਤਾ ਦੇ ਪ੍ਰਚਾਰ ਦੀ ਲੋੜ ਜਾਪੀ।

? **ਕੈਨੇਡਾ 'ਚ ਤਰਕਸ਼ੀਲ ਸੁਸਾਇਟੀ ਬਣਾਉਣ ਦਾ ਕੀ ਸਬੱਬ ਬਣਿਆ।**

➢ 1995 'ਚ ਜਦ ਦੁਨੀਆਂ ਭਰ 'ਚ ਮੰਦਰਾਂ ਅੰਦਰ ਪੱਥਰ ਦੀਆਂ ਮੂਰਤੀਆਂ ਵੱਲੋਂ ਦੁੱਧ ਪੀਣ ਦੀ ਅਫ਼ਵਾਹ ਫ਼ੈਲੀ ਤਾਂ ਮੈਂ ਵੈਨਕੂਵਰ 'ਚ ਇੱਕ 'ਟਾਕ ਸ਼ੋਅ' ਦੇ ਸੰਚਾਲਕ ਨੂੰ ਇਸ ਮਸਲੇ ਤੇ ਗੱਲਬਾਤ ਚਲਾਉਣ ਲਈ ਕਿਹਾ ਤੇ ਉਨ੍ਹਾਂ ਮੈਨੂੰ ਹੀ ਗੱਲਬਾਤ ਲਈ ਬੁਲਾ ਲਿਆ। ਜਦ ਟਾਕ ਸ਼ੋਅ ਚੱਲਿਆ ਤਾਂ ਮੈਂ ਸਪੱਸ਼ਟ ਕੀਤਾ ਕਿ ਦੁਨੀਆਂ ਭਰ ਵਿੱਚ ਅਜਿਹੀ ਕੋਈ 'ਗੈਬੀ ਸ਼ਕਤੀ' ਨਹੀਂ ਹੈ। ਜੇਕਰ ਦੁਨੀਆਂ ਭਰ ਦਾ ਕੋਈ ਵਿਅਕਤੀ ਅਜਿਹੀ ਕਰਾਮਾਤ ਕਰ ਸਕਦਾ ਹੈ ਤਾਂ ਮੈਂ ਆਪਣੇ ਵੱਲੋਂ ਉਸ ਨੂੰ ਪੰਜਾਬ ਦੀ ਸੁਸਾਇਟੀ ਵੱਲੋਂ ਰੱਖੇ 1 ਲੱਖ ਰੁਪਏ ਦੇ ਇਨਾਮ ਦੇ ਬਰਾਬਰ ਡਾਲਰ ਦੇਣ ਦੀ ਪੇਸ਼ਕਸ਼ ਕੀਤੀ। ਸ਼ੋਅ 'ਚ ਬਹਿਸ ਚਲਦੀ ਰਹੀ ਪਰ ਕਿਸੇ ਨੇ ਮੇਰੀ ਚੁਣੌਤੀ ਨੂੰ ਸਵੀਕਾਰ ਨਾ ਕੀਤਾ। ਇਹ ਵੇਖ ਕੇ ਮੇਰਾ ਹੌਂਸਲਾ ਵਧਿਆ ਤੇ ਮੈਂ ਇਸ ਖ਼ੇਤਰ 'ਚ ਕੰਮ ਕਰਨ ਦਾ ਮਨ ਬਣਾਇਆ।

? **ਕੈਨੇਡਾ ਦੀ ਧਰਤੀ ਤੇ ਤੁਸੀਂ ਤਰਕਸ਼ੀਲ ਲਹਿਰ ਦੇ ਅੰਗ ਵਜੋਂ ਕੰਮ ਕਰਨਾ ਕਦ ਸ਼ੁਰੂ ਕੀਤਾ।**

➢ 1998 'ਚ ਜਦ ਗੁਰਸ਼ਰਨ ਭਾਅ ਜੀ ਕੈਨੇਡਾ 'ਚ ਨਾਟਕ ਕਰਨ ਆਏ ਤਾਂ ਉਨ੍ਹਾਂ ਨਾਲ ਮਾਸਟਰ ਤਰਲੋਚਨ ਸਮਰਾਲਾ ਵੀ ਸਨ। ਮੈਨੂੰ ਇਹ ਜਾਣ ਕੇ ਖ਼ੁਸ਼ੀ ਹੋਈ ਕਿ ਉਹ ਤਰਕਸ਼ੀਲ ਸੁਸਾਇਟੀ ਵੱਲੋਂ ਹੀ ਆਏ ਸਨ ਪਰ ਪ੍ਰੋਗਰਾਮਾਂ ਦੇ ਰੁਝੇਵਿਆਂ ਕਾਰਣ ਉਨ੍ਹਾਂ ਨਾਲ ਸੁਸਾਇਟੀ ਦੀ ਸਥਾਪਨਾ ਬਾਰੇ ਬਹੁਤੀ ਗੱਲਬਾਤ ਨਹੀਂ ਹੋ ਸਕੀ। ਇਸੇ ਸਾਲ ਮੈਨੂੰ ਵਾਪਸ ਇੰਡੀਆ ਆਉਣਾ ਪਿਆ ਤਾਂ ਜਦ ਮੈਂ ਵੈਨਕੂਵਰ ਪਰਤਿਆ ਤਾਂ ਮੇਰੇ ਆਉਣ ਤੱਕ ਰਘੁਬੀਰ ਬਿਲਾਸਪੁਰੀ ਹੁਰਾਂ ਉੱਥੇ ਤਰਕਸ਼ੀਲ ਸੁਸਾਇਟੀ ਦੀ ਸਥਾਪਨਾ ਕਰ ਲਈ ਸੀ। ਮੈਂ ਵੀ ਸੁਸਾਇਟੀ ਮੈਂਬਰ ਬਣ ਗਿਆ। ਅਸੀਂ ਸੁਸਾਇਟੀ ਦਾ ਪ੍ਰਚਾਰ ਸ਼ੁਰੂ ਕਰ ਦਿੱਤਾ। ਉਸ ਸਮੇਂ ਗਦਰੀ ਬਾਬੇ ਸੋਹਣ ਸਿੰਘ ਭਕਨਾ ਦੀ ਬੇਟੀ ਬੀਬੀ ਵੀਰਾਂ ਸੁਸਾਇਟੀ ਦੀ ਪ੍ਰਧਾਨ ਸੀ। 1999 'ਚ ਜਦ ਮੁੜ ਮੀਟਿੰਗ ਹੋਈ ਤਾਂ ਉਸ ਸਮੇਂ ਅਮਰਜੀਤ ਬੌਡੇ, ਜਗਰੂਪ ਲੋਪੋ, ਸ਼ਾਂਤੀ ਸਰੂਪ ਖ਼ੋਟੇ, ਗੁਰਚਰਨ ਟੱਲੇਵਾਲੀਆ ਤੇ ਹਰਜੀਤ ਥਿੰਦ ਦੀ ਮੌਜੂਦਗੀ 'ਚ ਮੈਨੂੰ ਸੁਸਾਇਟੀ ਦਾ ਪ੍ਰਧਾਨ ਚੁਣ ਲਿਆ ਗਿਆ। ਅਸੀਂ ਸੁਸਾਇਟੀ ਦਾ ਨਾਂ ਵਧਾ ਕੇ 1 ਲੱਖ ਡਾਲਰ ਕਰ ਦਿੱਤਾ। ਤਰਕਸ਼ੀਲ ਵਿਚਾਰਾਂ ਦੇ ਪ੍ਰਚਾਰ ਲਈ ਨਾਟਕ ਟੀਮ ਬਣਾ ਕੇ ਨਾਟਕ ਕਰਨੇ ਸ਼ੁਰੂ ਕੀਤੇ। ਰੇਡੀਓ ਪ੍ਰੋਗਰਾਮਾਂ 'ਚ ਪ੍ਰਚਾਰ ਕਰਨਾ ਸ਼ੁਰੂ ਕਰ ਦਿੱਤਾ। ਸਾਨੂੰ ਪ੍ਰੋਗਰਾਮਾਂ ਲਈ ਬੁਲਾਵੇ ਆਉਣ ਲੱਗੇ। ਫਿਰ ਅਸੀਂ ਫ਼ੈਸਲਾ ਲਿਆ ਕਿ ਇੱਥੇ ਤਰਕਸ਼ੀਲ ਪ੍ਰੋਗਰਾਮਾਂ ਦੀ ਸ਼ੁਰੂਆਤ ਕਰਕੇ ਲੋਕਾਂ ਨੂੰ ਆਪਣੇ ਨਾਲ ਜੋੜੀਏ।

? **ਵੈਨਕੂਵਰ ਦੀ ਧਰਤੀ ਤੇ ਤਰਕਸ਼ੀਲਾਂ ਦੀ ਸਰਗਰਮੀ ਕਿਸ ਤਰ੍ਹਾਂ ਚੱਲੀ।**

➢ 2004 'ਚ ਅਚਾਨਕ ਜਦ ਸਾਨੂੰ ਇਹ ਪਤਾ ਲੱਗਾ ਕਿ ਮੇਘ ਰਾਜ ਮਿੱਤਰ ਟਰਾਂਟੋ ਆ ਰਿਹਾ ਹੈ ਤਾਂ ਅਸੀਂ ਉਸ ਨਾਲ ਸੰਪਰਕ ਕੀਤਾ। ਆਪਣੇ ਵੱਲੋਂ ਅਸੀਂ ਵੈਨਕੂਵਰ 'ਚ ਨਾਟਕ ਮੇਲਾ ਕਰਵਾਉਣ ਦਾ ਫ਼ੈਸਲਾ ਲਿਆ। ਮੇਲੇ ਲਈ ਅਸੀਂ ਇੱਕ ਸਕੂਲ ਬੁੱਕ ਕੀਤਾ, ਜਿਸ 'ਚ 600 ਦਰਸ਼ਕਾਂ ਦੇ ਬੈਠਣ ਲਈ ਹਾਲ ਸੀ। ਸਾਡੇ ਮੇਲੇ 'ਚ 450 ਦੇ ਕਰੀਬ ਦਰਸ਼ਕ ਪਹੁੰਚੇ ਤੇ ਮੇਲਾ ਸਫ਼ਲ ਰਿਹਾ। ਮੇਲੇ 'ਚ ਮੇਘ ਰਾਜ ਮਿੱਤਰ ਦੇ ਆਉਣ ਨਾਲ ਰੇਡੀਓ ਤੇ ਚੱਲੀ ਬਹਿਸ 'ਚ ਬਾਬਾ ਦੀਪ ਸਿੰਘ ਦੀ ਸ਼ਹੀਦੀ ਬਾਰੇ ਕਿਸੇ ਕਾਲਰ ਦੇ ਜਵਾਬ 'ਚ ਹੋਈ ਤਕਰਾਰਬਾਜ਼ੀ ਸਾਡੇ ਲਈ ਸਿਰਦਰਦੀ ਤਾਂ ਬਣੀ ਪਰ ਅਸੀਂ ਕਿਵੇਂ ਨਾ ਕਿਵੇਂ ਉਸ ਤੇ ਕਾਬੂ ਪਾ ਲਿਆ। ਅੱਜ ਤੱਕ ਵੀ ਤਰਕਸ਼ੀਲ ਸਰਗਰਮੀਆਂ 'ਚ ਕਿਤੇ ਨਾ ਕਿਤੇ ਉਹ ਤਕਰਾਰ ਸਾਡਾ ਪਿੱਛਾ ਕਰਦੀ ਰਹਿੰਦੀ ਹੈ। ਫਿਰ 2005 'ਚ ਜਦ ਤਰਕਸ਼ੀਲ ਸੁਸਾਇਟੀ ਪੰਜਾਬ ਵੱਲੋਂ ਬਲਵਿੰਦਰ ਬਰਨਾਲਾ ਜੀ ਸਾਡੇ ਪਾਸ ਆਏ, ਇਸ ਨਾਲ ਸਾਡੀ ਸਰਗਰਮੀ ਨੂੰ ਹੁਲਾਰਾ ਮਿਲਿਆ। 2006 'ਚ ਬਰਮਿੰਘਮ ਤੋਂ ਹਰੀਸ਼ ਮਲਹੋਤਰਾ ਜੀ ਸਾਡੇ ਮੇਲੇ 'ਚ ਪਹੁੰਚੇ। ਇਸ ਤਰ੍ਹਾਂ ਕੈਨੇਡਾ 'ਚ ਤਰਕਸ਼ੀਲਤਾ ਦਾ ਪ੍ਰਚਾਰ ਅੱਗੇ ਵਧਣ ਲੱਗਾ।

? **ਕੈਨੇਡਾ 'ਚ ਪੰਜਾਬੀ ਭਾਈਚਾਰੇ ਵਿੱਚ ਕਿਸ ਤਰ੍ਹਾਂ ਦੇ ਅੰਧ ਵਿਸ਼ਵਾਸ ਪਾਏ ਜਾਂਦੇ ਹਨ।**

➢ ਜੇਕਰ ਇਹ ਕਹਿ ਲਿਆ ਜਾਵੇ ਕਿ ਉੱਥੇ ਸਾਡੇ ਪੰਜਾਬ ਨਾਲੋਂ ਵੀ ਗਈ ਗੁਜਰੀ ਹਾਲਤ ਹੈ ਤਾਂ ਸ਼ਾਇਦ ਵਿੱਚ ਕੋਈ ਅਤਿ ਕਥਨੀ ਨਹੀਂ ਹੋਵੇਗੀ। ਪੰਜਾਬੀਆਂ ਨੇ ਭਾਵੇਂ ਉਸ ਧਰਤੀ ਤੇ ਜਾ ਕੇ ਤਰੱਕੀ ਕਰ ਲਈ ਹੈ ਪਰ ਉਨ੍ਹਾਂ ਦੀ ਮਾਨਸਿਕ ਹਾਲਤ 'ਚ ਕੋਈ ਬਹੁਤਾ ਫ਼ਰਕ ਨਹੀਂ ਪਿਆ। ਉਹ ਅੱਜ ਵੀ ਜੋਤਿਸ਼ੀਆਂ, ਤਾਂਤਰਿਕਾਂ ਤੇ ਅਖ਼ੌਤੀ ਬਾਬਿਆਂ ਦੇ ਚੁੰਗਲ ਵਿੱਚ ਫ਼ਸੇ ਹੋਏ ਹਨ। ਆਪਣੇ ਘਰ ਦੀਆਂ ਸਮੱਸਿਆਵਾਂ ਨੂੰ ਹੱਲ ਕਰਨ, ਪੈਸੇ ਟਕੇ ਨੂੰ ਪ੍ਰਾਪਤ ਕਰਨ, ਮੁੰਡੇ ਦੀ ਪ੍ਰਾਪਤੀ ਤੇ ਹੋਰ ਮਸਲਿਆਂ ਲਈ ਉਹ ਅਜਿਹੇ ਗੈਬੀ ਸ਼ਕਤੀ ਦੇ ਅਖ਼ੌਤੀ ਦਾਅਵੇਦਾਰਾਂ ਦੀ ਹਾਜ਼ਰੀ ਭਰਦੇ ਹਨ ਤੇ ਆਪਣੀ ਸਰੀਰਕ, ਮਾਨਸਿਕ ਤੇ ਆਰਥਿਕ ਲੁੱਟ ਕਰਵਾਉਂਦੇ ਹਨ। ਉੱਥੇ ਵਸਦੀਆਂ ਪੰਜਾਬਣਾਂ ਵੱਲੋਂ ਆਪਣੀਆਂ ਇੱਛਾਵਾਂ ਦੀ ਪੂਰਤੀ ਲਈ ਰਾਤ ਨੂੰ ਚੌਂਕਾਂ 'ਚ ਨਹਾਉਣ ਤੇ ਟੂਣੇ-ਟਾਮਣ ਕਰਨ ਦੀਆਂ ਘਟਨਾਵਾਂ ਅਕਸਰ ਹੀ ਰੇਡੀਓ ਦੇ ਟਾਕ ਸ਼ੋਆਂ 'ਚ ਚਰਚਾ ਦਾ ਵਿਸ਼ਾ ਬਣਦੀਆਂ ਹਨ।

? **ਕੈਨੇਡਾ 'ਚ ਸੁਸਾਇਟੀ ਦਾ ਕਾਰਜ ਖ਼ੇਤਰ ਕੀ ਹੈ ਤੇ ਤੁਸੀਂ ਤਰਕਸ਼ੀਲਤਾ ਦੇ ਪ੍ਰਸਾਰ ਲਈ ਕਿਹੜੇ ਢੰਗ ਤਰੀਕੇ ਅਪਣਾਉਂਦੇ ਹੋ।**

➢ ਜੋਤਿਸ਼ੀ, ਤਾਂਤਰਿਕ ਤੇ ਅਖ਼ੌਤੀ ਬਾਬੇ ਆਪਣੀ ਝੂਠ ਦੀ ਦੁਕਾਨਦਾਰੀ ਨੂੰ ਚਮਕਾਉਣ ਲਈ ਮੁੱਖ਼ ਤੌਰ ਤੇ ਅਖ਼ਬਾਰਾਂ 'ਚ ਇਸ਼ਤਿਹਾਰਬਾਜ਼ੀ ਕਰਦੇ ਹਨ। ਉਹ ਇਸ ਤੇ ਮੋਟਾ ਰੁਪਇਆ ਖਰਚ ਕਰਦੇ ਹਨ। ਹਾਲ ਦੀ ਘੜੀ ਸਾਡੀ ਤਰਕਸ਼ੀਲ ਸੁਸਾਇਟੀ ਵੱਡੀ ਗਿਣਤੀ 'ਚ ਛਪਦੇ ਪੰਜਾਬੀ ਅਖ਼ਬਾਰਾਂ 'ਚ ਉਨ੍ਹਾਂ ਦੇ ਮੁਕਾਬਲੇ ਦੀ ਇਸ਼ਤਿਹਾਰਬਾਜ਼ੀ ਕਰਨ ਦੇ ਸਮਰੱਥ ਨਹੀਂ ਹੈ। ਮੁੱਖ਼ ਤੌਰ ਤੇ ਅਸੀਂ ਆਪਣਾ ਪ੍ਰਚਾਰ ਰੇਡੀਓ ਤੇ ਹੁੰਦੇ ਪ੍ਰੋਗਰਾਮਾਂ 'ਚ ਕਰਦੇ ਹਾਂ। ਅਸੀਂ ਅਜਿਹੇ ਦੰਭੀਆਂ ਨੂੰ ਖੁੱਲ੍ਹੀ ਚੁਣੌਤੀ ਦਿੰਦੇ ਹਾਂ। ਰੇਡੀਓ ਸੁਣਨ ਵਾਲੇ ਪੰਜਾਬੀ ਸਾਡੀ ਸੋਚ ਪ੍ਰਤੀ ਹਾਂ ਪੱਖੀ ਹੁੰਗਾਰਾ ਭਰਦੇ ਹਨ। ਤਰਕਸ਼ੀਲਤਾ ਦੇ ਪ੍ਰਚਾਰ ਲਈ ਅਸੀਂ ਹਰ ਸਾਲ ਨਾਟਕ ਮੇਲੇ ਕਰਦੇ ਹਾਂ। ਟਰਾਂਟੋ 'ਚ ਚਰਨਜੀਤ ਖ਼ੋਟੇ, ਪਾਰਕਾਂ ਤੇ ਹੋਰ ਜਨਤਕ ਥਾਵਾਂ ਤੇ ਜਾ ਕੇ ਜਾਦੂ ਦੇ ਟ੍ਰਿਕਾਂ ਨਾਲ ਪੰਜਾਬੀਆਂ ਦਾ ਮਨੋਰੰਜਨ ਕਰਦੇ ਹੋਏ ਤਰਕਸ਼ੀਲ ਸੋਚ ਦੇ ਪਸਾਰ ਲਈ ਵਧੀਆ ਕੰਮ ਕਰ ਰਿਹਾ ਹੈ।

? **ਜੋਤਿਸ਼ੀਆਂ, ਤਾਂਤਰਿਕਾਂ ਦੇ ਕੂੜ ਪ੍ਰਚਾਰ ਨਾਲ ਤੁਸੀਂ ਕਿਸ ਤਰ੍ਹਾਂ ਸਿਝਦੇ ਹੋ।**

➢ ਅਸੀਂ ਸ਼ੁਰੂ 'ਚ ਉਨ੍ਹਾਂ ਨੂੰ ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ.) ਵੱਲੋਂ ਰੱਖੇ 1 ਲੱਖ ਰੁਪਏ ਦੇ ਇਨਾਮ ਦੀ ਚੁਣੌਤੀ ਦਿੱਤੀ ਸੀ ਪਰ ਸਾਡੀ ਚੁਣੌਤੀ ਕਬੂਲ ਕਰਨ ਲਈ ਕੋਈ ਨਹੀਂ ਨਿੱਤਰਿਆ। ਫਿਰ ਅਸੀਂ ਇਹ ਰਾਸ਼ੀ ਬਦਲ ਕੇ 1 ਲੱਖ ਡਾਲਰ ਵਿੱਚ ਤਬਦੀਲ ਕਰ ਦਿੱਤੀ ਪਰ ਫਿਰ ਵੀ ਕਿਸੇ ਨੇ ਇਸ ਨੂੰ ਕਬੂਲ ਨਾ ਕੀਤਾ। ਅੱਜ ਕੱਲ੍ਹ ਅਸੀਂ ਤਰਕਸ਼ੀਲ ਕਲਚਰਲ ਸੁਸਾਇਟੀ ਆਫ਼ ਵੈਨਕੂਵਰ ਵੱਲੋਂ ਇਹ ਚੁਣੌਤੀ ਦੇ ਰੱਖੀ ਹੈ ਕਿ ਆਪਣੇ ਆਪ ਨੂੰ ਗੈਬੀ ਸ਼ਕਤੀ ਦਾ ਦਾਅਵੇਦਾਰ ਦੱਸਣ ਵਾਲਾ ਕੋਈ ਸਾਧ-ਸਿਆਣਾ, ਜੋਤਿਸ਼ੀ ਤੇ ਤਾਂਤਰਿਕ ਸਾਡੇ ਚੈਲਿੰਜ ਨੂੰ ਸਵੀਕਾਰ ਕਰੇਗਾ ਤਾਂ ਅਸੀਂ ਉਸ ਨੂੰ ਮੂੰਹੋਂ ਮੰਗਿਆ ਇਨਾਮ ਦੇਵਾਂਗੇ।

? **ਤੁਹਾਨੂੰ ਕਦੇ ਅਜਿਹੇ ਦਾਅਵੇਦਾਰਾਂ ਦੇ ਦੰਭ ਦਾ ਪਰਦਾ**

**ਫ਼ਾਸ਼ ਕਰਨ ਦਾ ਮੌਕਾ ਮਿਲਿਆ ਹੈ।**

➢ ਅਕਸਰ ਹੀ ਮਿਲਦਾ ਹੈ। 2007 ਦੀ ਗੱਲ ਹੈ। ਮੈਂ ਤੇ ਰਾਜੂ ਬਿਲਾਸਪੁਰੀ ਅਜਿਹੇ ਤਾਂਤਰਿਕ ਕੋਲ ਗਏ ਜਿਹੜਾ ਆਪਣੇ ਮੰਤਰ ਨਾਲ ਹਰ ਤਰ੍ਹਾਂ ਦੇ ਮਸਲੇ ਹੱਲ ਕਰਨ ਦਾ ਦਾਅਵਾ ਕਰਦਾ ਸੀ। ਅਸੀਂ ਉਸ ਤੋਂ ਫ਼ੋਨ ਤੇ ਸਮਾਂ ਲਿਆ ਤੇ ਮੂੰਹ ਮੰਗੀ ਫ਼ੀਸ ਦਿੱਤੀ। ਉਸ ਨੇ ਬਿਲਾਸਪੁਰੀ ਵੱਲੋਂ ਦੱਸੀਆਂ ਮੁਸ਼ਕਲਾਂ ਦੇ ਹੱਲ ਲਈ ਮੰਤਰ ਦੇਣ ਦਾ ਦਾਅਵਾ ਕਰਦੇ ਹੋਏ ਇੱਕ ਟ੍ਰਿੱਕ ਨਾਲ ਵਰਚਾਉਣਾ ਚਾਹਿਆ। ਟ੍ਰਿੱਕ ਦਾ ਰਾਜ਼ ਅਸੀਂ ਜਾਣਦੇ ਸਾਂ। ਅਗਲੀ ਵਾਰ ਅਸੀਂ ਉਸ ਪਾਸ ਮੀਡੀਆ ਨੂੰ ਲੈ ਕੇ ਗਏ ਤੇ ਉਸ ਨੂੰ ਦੱਸਿਆ ਕਿ ਕਾਗਜ਼ ਨੂੰ ਗਰਮ ਕਰਕੇ ਉਸ ਉੱਪਰ ਉੱਭਰਨ ਵਾਲੀਆਂ ਤਸਵੀਰਾਂ ਦਾ ਟ੍ਰਿੱਕ ਅਸੀਂ ਵੀ ਜਾਣਦੇ ਹਾਂ। ਮੁਆਫ਼ੀ ਮੰਗਣ ਤੋਂ ਇਲਾਵਾ ਉਸ ਕੋਲ ਹੋਰ ਕੋਈ ਹੱਲ ਨਹੀਂ ਸੀ। ਇਸੇ ਤਰ੍ਹਾਂ ਇੱਕ ਵਾਰ ਸਾਡਾ ਵਾਹ ਜੋਤਿਸ਼ੀ ਨਾਲ ਪਿਆ ਜਿਹੜਾ ਪਹਿਲੇ ਹੱਲੇ ਹੀ ਮੁਆਫ਼ੀ ਮੰਗਣ ਤੇ ਉੱਤਰ ਆਇਆ।

**? ਨਾਸਤਿਕ ਹੋਣ ਦੇ ਨਾਤੇ ਤੁਹਾਡੇ ਰਸਤੇ 'ਚ ਕਿਸ ਤਰ੍ਹਾਂ ਰੁਕਾਵਟਾਂ ਆਉਂਦੀਆਂ ਹਨ।**

➢ ਅਸੀਂ ਐਲਾਨੀਆ ਨਾਸਤਿਕ ਹਾਂ। ਨਾਸਤਿਕ ਹੋਣਾ ਤਾਂ ਆਪਣੇ ਆਪ 'ਚ ਫ਼ਖ਼ਰ ਵਾਲੀ ਗੱਲ ਹੈ ਪਰ ਧਰਮਾਂ ਦੇ ਠੇਕੇਦਾਰ ਕਈ ਵਾਰ ਸਾਡੇ ਨਾਸਤਿਕ ਹੋਣ ਨੂੰ ਨਿਸ਼ਾਨਾ ਬਣਾਉਂਦੇ ਹਨ ਪਰ ਅਸੀਂ ਆਪਣੀਆਂ ਦਲੀਲਾਂ ਨਾਲ ਉਨ੍ਹਾਂ ਨੂੰ ਜਵਾਬ ਦਿੰਦੇ ਹਾਂ। ਧਾਰਮਿਕ ਸਥਾਨਾਂ ਵਾਲੇ ਡੇਰਿਆਂ ਤੇ ਤਾਂਤਰਿਕਾਂ ਦੇ ਖਿਲਾਫ਼ ਹਨ, ਇਸ ਲਈ ਉਹ ਤਰਕਸ਼ੀਲਾਂ ਦੇ ਕਾਜ ਦੀ ਸਰਾਹਨਾ ਵੀ ਕਰਦੇ ਹਨ ਪਰ ਅੰਦਰੋਂ ਉਹ ਜਾਣਦੇ ਹਨ ਕਿ ਅਸਲੀਅਤ ਕੀ ਹੈ।

**? ਤੁਹਾਡੀ ਨਜ਼ਰ 'ਚ ਉੱਥੇ ਵਸਦਾ ਪੰਜਾਬੀ ਭਾਈਚਾਰਾ ਤਾਂਤਰਿਕਾਂ ਦੇ ਚੁੰਗਲ 'ਚ ਕਿਉਂ ਫ਼ਸਦਾ ਹੈ।**

➢ ਇਸ ਦੇ ਕਈ ਕਾਰਣ ਹਨ। ਉੱਥੋਂ ਦੀ ਜ਼ਿੰਦਗੀ ਰੁਝੇਵਿਆਂ ਭਰੀ ਹੈ ਤੇ ਸਖ਼ਤ ਹੈ। ਸਾਡੇ ਲੋਕ ਵੱਧ ਤੋਂ ਵੱਧ ਪੈਸਾ ਇਕੱਤਰ ਕਰਨ, ਦੂਸਰਿਆਂ ਨੂੰ ਆਪਣੇ ਕਾਬੂ 'ਚ ਕਰਨ ਤੇ ਹੋਰ ਅੱਗੇ ਵਧਣ ਦੇ ਲਾਲਚ 'ਚ ਅਖ਼ੌਤੀ ਬਾਬਿਆਂ ਦੇ ਜਾਲ 'ਚ ਫ਼ਸਦੇ ਹਨ। ਲਾਲਚ 'ਚ ਆਪਣਾ ਕਮਾਇਆ ਧਨ ਉਨ੍ਹਾਂ ਨੂੰ ਲੁਟਾਉਂਦੇ ਹਨ। ਜਦ ਕੁਝ ਹਾਸਲ ਨਹੀਂ ਹੁੰਦਾ ਤਾਂ ਫਿਰ ਤਰਕਸ਼ੀਲਾਂ ਦੀ ਸਹਾਇਤਾ ਮੰਗਦੇ ਹਨ ਪਰ ਸਾਹਮਣੇ ਨਹੀਂ ਆਉਣਾ ਚਾਹੁੰਦੇ। ਤਾਂਤਰਿਕਾਂ ਦੇ ਚੁੰਗਲ 'ਚ ਫ਼ਸਣ ਦਾ ਕਾਰਣ ਅਗਿਆਨਤਾ ਦੇ ਨਾਲ-ਨਾਲ ਉਨ੍ਹਾਂ ਦੀਆਂ ਇੱਛਾਵਾਂ ਵੀ ਹਨ ਜਿਹੜੀਆਂ ਕਿਸੇ ਨਾ ਕਿਸੇ ਰੂਪ 'ਚ ਉਹ ਪੂਰੀਆਂ ਕਰਨੀਆਂ ਚਾਹੁੰਦੇ ਹਨ।

**? ਕੀ ਉੱਥੇ ਵੀ ਭੂਤਾਂ-ਪ੍ਰੇਤਾਂ ਦੀ ਗੱਲ ਚਲਦੀ ਹੈ ਤੇ ਰਹੱਸਮਈ ਘਟਨਾਵਾਂ ਦੇ ਕੇਸ ਵਾਪਰਦੇ ਹਨ।**

➢ ਹਾਂ, ਪੰਜਾਬੀ ਭਾਈਚਾਰੇ ਵਿੱਚ ਤਾਂ ਭੂਤਾਂ-ਪ੍ਰੇਤਾਂ ਦੀ ਗੱਲ ਆਮ ਹੈ। ਹੁਣ ਤਾਂ ਉੱਥੇ ਭੂਤਾਂ ਕੱਢਣ ਵਾਲੇ ਅਖ਼ੌਤੀ ਬਾਬੇ ਵੀ ਪੈਦਾ ਹੋ ਗਏ ਹਨ। ਉਂਜ ਉੱਥੋਂ ਦੇ ਗੋਰੇ ਲੋਕਾਂ 'ਚ ਵੀ ਇਸ ਤਰ੍ਹਾਂ ਦੀ ਚਰਚਾ ਅਕਸਰ ਚਲਦੀ ਹੈ ਤੇ ਉਹ ਵੀ ਭੂਤਾਂ ਦੇ ਨਾਲ-ਨਾਲ ਆਤਮਾ ਤੇ ਗੈਬੀ ਸ਼ਕਤੀਆਂ ਦੇ ਹੋਣ ਦਾ ਦਾਅਵਾ ਕਰਦੇ ਹਨ ਪਰ ਉਹ ਜੋਤਿਸ਼, ਰਾਸ਼ੀਫ਼ਲ ਤੇ ਅਜਿਹੀਆਂ ਘਟਨਾਵਾਂ ਨੂੰ ਇੱਕ 'ਫ਼ਨ' ਵਜੋਂ ਲੈਂਦੇ ਹਨ ਜਦਕਿ ਪੰਜਾਬੀ ਭਾਈਚਾਰਾ ਇਸ 'ਚ ਬੁਰੀ ਤਰ੍ਹਾਂ ਗ੍ਰਸਿਆ ਹੋਇਆ ਹੈ। ਜਿੱਥੋਂ ਤੱਕ ਭੂਤਾਂ-ਪ੍ਰੇਤਾਂ ਨਾਲ ਜੁੜੀਆਂ ਰਹੱਸਮਈ ਘਟਨਾਵਾਂ ਦਾ ਸਵਾਲ ਹੈ, ਉਹ ਇੱਧਰਲੇ ਪੰਜਾਬ ਵਾਂਗ ਉੱਥੇ ਵੀ ਵਾਪਰਦੀਆਂ ਹਨ ਤੇ ਕਦੇ-ਕਦਾਈਂ ਸਾਡੇ ਪਾਸ ਵੀ ਅਜਿਹੇ ਕੇਸ ਆ ਜਾਂਦੇ ਹਨ। ਸਾਡੇ ਪਾਸ ਇੱਕ ਅਜਿਹਾ ਕੇਸ ਆਇਆ ਜਿੱਥੇ ਇੱਕ ਘਰ 'ਚ ਕੱਪੜਿਆਂ 'ਚੋਂ ਮਾਂਹ ਦੀ ਦਾਲ ਨਿਕਲਦੀ ਸੀ ਪਰ ਘਰ 'ਚ ਅਸਲ ਕਾਰਣ ਪਤੀ ਨੂੰ ਆਪਣੇ ਕਾਬੂ 'ਚ ਕਰਨ ਦਾ ਸੀ। ਇਸੇ ਤਰ੍ਹਾਂ ਇੱਕ ਹੋਰ ਘਟਨਾ ਕੱਪੜਿਆਂ 'ਚ ਆਪਣੇ ਆਪ ਸੁਰਾਖ਼ ਹੋ ਜਾਂਦੇ ਸਨ। ਮੁਕਦੀ ਗੱਲ ਉੱਥੋਂ ਦੇ ਪੰਜਾਬੀਆਂ ਦੀ ਮਾਨਸਿਕ ਹਾਲਤ ਇੱਥੋਂ ਨਾਲੋਂ ਕੋਈ ਬਹੁਤੀ ਚੰਗੀ ਨਹੀਂ।

**? ਗੈਬੀ ਸ਼ਕਤੀ ਦੇ ਦਾਅਵੇਦਾਰਾਂ ਨਾਲ ਕਦੇ ਮੀਡੀਆ 'ਚ ਬਹਿਸ ਮੁਬਾਹਸਾ ਹੋਇਆ ਹੋਵੇ।**

➢ ਜਿਹੜੇ ਰੇਡੀਓ ਪ੍ਰੋਗਰਾਮਾਂ ਤੇ ਅਸੀਂ ਜਾ ਕੇ ਉਨ੍ਹਾਂ ਨੂੰ ਚੁਣੌਤੀ ਦਿੰਦੇ ਹਾਂ, ਉਨ੍ਹਾਂ ਕਦੇ ਚੁਣੌਤੀ ਕਬੂਲ ਨਹੀਂ ਕੀਤੀ। ਜਦ ਕਦੇ ਉਹ ਕੋਈ ਰੇਡੀਓ ਪ੍ਰੋਗਰਾਮ ਖਰੀਦ ਕੇ ਆਪਣਾ ਪ੍ਰਚਾਰ ਕਰਦੇ ਹਨ ਤਾਂ ਉਹ ਸਾਡੇ ਵੱਲੋਂ ਕੀਤੀ ਕਿਸੇ ਕਾਲ ਨੂੰ ਅਟੈਂਡ ਨਹੀਂ ਕਰਦੇ। ਜੇਕਰ ਕਰ ਲੈਣ ਤਾਂ ਰੇਡੀਓ ਦਾ ਹੋਸਟ ਸਾਡੇ ਸੁਆਲ ਨੂੰ ਟਾਲ ਦਿੰਦਾ ਹੈ। ਕਹਿਣ ਦਾ ਭਾਵ ਕਦੇ ਕਿਸੇ ਨੇ ਸਾਡੀ ਚੁਣੌਤੀ ਸਵੀਕਾਰ ਨਹੀਂ ਕੀਤੀ ਕਿਉਂਕਿ ਉਨ੍ਹਾਂ ਕੋਲ ਝੂਠ ਤੋਂ ਸਿਵਾ ਕੁਝ ਨਹੀਂ।

**? ਕੈਨੇਡਾ 'ਚ ਤਰਕਸ਼ੀਲ ਸਾਹਿਤ ਪੜ੍ਹਨ ਲਈ ਲੋਕਾਂ 'ਚ ਕਿਸ ਤਰ੍ਹਾਂ ਦਾ ਰੁਝਾਨ ਹੈ।**

➢ ਸਾਡੀ ਸਰਗਰਮੀ ਨੇ ਪੰਜਾਬੀ ਭਾਈਚਾਰੇ ਤੇ ਬਹੁਤ ਹਾਂ ਪੱਖੀ ਅਸਰ ਪਾਇਆ ਹੈ। ਹੁਣ ਪੰਜਾਬੀ ਸਾਡੇ ਪ੍ਰੋਗਰਾਮਾਂ ਨੂੰ ਉਡੀਕਦੇ ਰਹਿੰਦੇ ਹਨ। ਮੇਲਿਆਂ 'ਚ ਹੋਣ ਵਾਲੇ ਨਾਟਕਾਂ ਦੀ ਬੇਸਬਰੀ ਨਾਲ ਉਡੀਕ ਕਰਦੇ ਹਨ। ਤਰਕਸ਼ੀਲਤਾ ਦੇ ਪ੍ਰਚਾਰ ਪਸਾਰ ਕਰਕੇ ਲੋਕਾਂ ਦਾ ਸਾਹਿਤ ਪੜ੍ਹਨ ਪ੍ਰਤੀ ਰੁਝਾਨ ਵਧਿਆ ਹੈ। ਤਰਕਸ਼ੀਲ ਮੈਗਜ਼ੀਨ ਕਾਫ਼ੀ ਗਿਣਤੀ 'ਚ ਕੈਨੇਡਾ ਜਾਂਦਾ ਹੈ। ਜਿਸ ਤੋਂ ਲੋਕ ਪ੍ਰੇਰਨਾ ਹਾਸਿਲ ਕਰਕੇ ਇਸ ਨੂੰ ਆਪਣੀ ਜੀਵਨ ਜਾਂਚ ਦਾ ਹਿੱਸਾ ਬਣਾਉਂਦੇ ਹਨ। ਸਾਡੇ ਵੱਲੋਂ ਕੀਤੇ ਜਾਂਦੇ ਪ੍ਰੋਗਰਾਮਾਂ 'ਚ ਤਰਕਸ਼ੀਲ ਸਾਹਿਤ



ਦੀਆਂ ਸਟਾਲਾਂ ਤੋਂ ਲੋਕੀਂ ਤਰਕਸ਼ੀਲ ਸਾਹਿਤ ਖਰੀਦਣ 'ਚ ਭਰਵੀਂ ਰੁਚੀ ਦਿਖਾਉਂਦੇ ਹਨ।

**? ਵੈਨਕੂਵਰ 'ਚ ਆਏ 'ਗੰਗਾ ਸਾਗਰ' ਦੀ ਚਰਚਾ ਰਹੀ ਹੈ। ਉਸ ਬਾਰੇ ਤੁਹਾਡਾ ਕੀ ਕਹਿਣਾ ਹੈ।**

➢ ਪਾਕਿਸਤਾਨ ਦਾ ਮੈਂਬਰ ਪਾਰਲੀਮੈਂਟ ਅਜ਼ੀਜ਼ ਰਾਏ ਕੱਲ੍ਹਾ , ਜਿਸ ਦੇ ਵੱਡ ਵਡੇਰੇ ਰਾਏਕੋਟ ਦੇ ਚੌਧਰੀ ਰਹੇ ਸਨ। ਵੈਨਕੂਵਰ 'ਚ 'ਗੰਗਾ ਸਾਗਰ' ਲੈ ਕੇ ਆਇਆ। ਉਸ ਦਾ ਕਹਿਣਾ ਸੀ ਕਿ ਇਹ ਸਾਗਰ ਕਰਾਮਾਤੀ ਹੈ, ਜਿਸ 'ਚ ਪਾਣੀ ਤੇ ਦੁੱਧ ਪਾਉਣ ਤੇ ਉਹ ਬਾਹਰ ਨਹੀਂ ਨਿਕਲਦਾ ਜਦਕਿ ਰੇਤ ਨਿਕਲ ਜਾਂਦਾ ਹੈ। ਧਾਰਮਿਕ ਸ਼ਰਧਾ ਵੱਸ ਇਸ ਗੰਗਾ ਸਾਗਰ ਦੇ ਦਰਸ਼ਨਾਂ ਲਈ ਲੋਕਾਂ ਦੀਆਂ ਵੱਡੀਆਂ ਭੀੜਾਂ ਜੁਟੀਆਂ। ਅਸੀਂ ਚੁਣੌਤੀ ਦਿੱਤੀ ਕਿ ਗੰਗਾ ਸਾਗਰ ਕੋਈ ਕਰਾਮਾਤੀ ਭਾਂਡਾ ਨਹੀਂ, ਬਲਕਿ ਕਿਸੇ ਕਲਾਕਾਰ ਦੀ ਮਿਹਨਤ ਦਾ ਸਿੱਟਾ ਹੈ। ਇਸ ਪਿੱਛੇ ਕਰਾਮਾਤ ਨਹੀਂ ਬਲਕਿ ਕੋਈ ਰਾਜ਼ ਕੰਮ ਕਰਦਾ ਹੈ। ਉਨ੍ਹਾਂ ਸਾਡੀ ਚੁਣੌਤੀ ਸਵੀਕਾਰ ਕਰਨ ਦੀ ਬਜਾਏ ਕਿਹਾ ਕਿ ਤੁਸੀਂ ਪ੍ਰਚਾਰ ਨਾ ਕਰੋ, ਤੁਹਾਨੂੰ ਇਕੱਲਿਆਂ ਨੂੰ ਗੰਗਾ ਸਾਗਰ ਚੈੱਕ ਕਰਾ ਦਿੰਦੇ ਹਾਂ। ਅਸੀਂ ਆਖਿਆ ਕਿ ਤਰਕਸ਼ੀਲਾਂ ਦਾ ਕੰਮ ਲੋਕਾਂ ਨੂੰ ਸੋਚਣ ਸਮਝਣ ਲਾਉਣਾ ਹੈ। ਅਸੀਂ ਗੰਗਾ ਸਾਗਰ ਦੀ ਅਸਲੀਅਤ ਲੋਕਾਂ ਸਾਹਵੇਂ ਅਵੱਸ਼ ਰੱਖਾਂਗੇ। ਸਾਡਾ ਫ਼ੈਸਲਾ ਸੁਣ ਕੇ ਉਨ੍ਹਾਂ ਸਾਨੂੰ ਗੰਗਾ ਸਾਗਰ ਨੂੰ ਪਰਖ਼ਣ ਦੀ ਆਗਿਆ ਨਹੀਂ ਦਿੱਤੀ ਪਰ ਪੰਜਾਬੀ ਭਾਈਚਾਰੇ ਵਿੱਚ ਸਾਡੀ ਇਸ ਚੁਣੌਤੀ ਦੀ ਖ਼ੂਬ ਚਰਚਾ ਰਹੀ ਤੇ ਕਰਾਮਾਤ ਦੀ ਅਸਲੀਅਤ ਜੱਗ ਜ਼ਾਹਿਰ ਹੋ ਗਈ।

**? ਪਿਛਲੇ ਦਿਨੀਂ ਸੁਸਾਇਟੀ ਦੇ ਸੂਬਾਈ ਮੁਖੀ ਰਾਜਿੰਦਰ ਭਦੌੜ ਦੀ ਫ਼ੇਰੀ ਦਾ ਕਿਸ ਤਰ੍ਹਾਂ ਦਾ ਪ੍ਰਭਾਵ ਰਿਹਾ।**

➢ ਰਾਜਿੰਦਰ ਭਦੌੜ ਦੀ ਕੈਨੇਡਾ ਫੇਰੀ ਦਾ ਸਾਨੂੰ ਬਹੁਤ ਹਾਂ ਪੱਖੀ ਹੁੰਗਾਰਾ ਮਿਲਿਆ। ਉਨ੍ਹਾਂ ਜਿੰਨੇ ਵੀ ਰੇਡੀਓ ਟੀ.ਵੀ. ਪ੍ਰੋਗਰਾਮ ਕੀਤੇ, ਉਨ੍ਹਾਂ ਨੂੰ ਸੁਆਲ ਕਰਨ ਵਾਲੇ ਦਰਸ਼ਕਾਂ ਨੂੰ ਰਾਜਿੰਦਰ ਨੇ ਪੂਰੀ ਤਰ੍ਹਾਂ ਸੰਤੁਸ਼ਟ ਕੀਤਾ ਤੇ ਤਰਕਸ਼ੀਲ ਲਹਿਰ ਦੀ ਸਾਰਥਿਕਤਾ ਨੂੰ ਸਾਬਤ ਕੀਤਾ। ਉਂਜ ਕੈਨੇਡਾ ਦੀ ਧਰਤੀ ਤੇ ਪਹਿਲਾਂ ਗਏ ਬੁਲਾਰਿਆਂ ਦੀ ਨਿਸਬਤ ਇਸ ਵਾਰ ਰਾਜਿੰਦਰ ਭਦੌੜ ਦੀ ਫੇਰੀ ਨੇ ਸਾਡੇ ਲਈ ਪ੍ਰਸੰਸ਼ਾ ਤੇ ਉਤਸ਼ਾਹ ਪੈਦਾ ਕੀਤਾ। ਪੰਜਾਬੀ ਭਾਈਚਾਰੇ ਨੇ ਉਨ੍ਹਾਂ ਦੀਆਂ ਤਕਰੀਰਾਂ ਨੂੰ ਗਹੁ ਨਾਲ ਸੁਣਿਆ ਤੇ ਸਰਾਹਨਾ ਕੀਤੀ, ਜਿਸ ਦਾ ਆਉਣ ਵਾਲੇ ਸਮੇਂ 'ਚ ਨਿਸਚੇ ਹੀ ਕੈਨੇਡਾ ਦੀ ਤਰਕਸ਼ੀਲ ਲਹਿਰ ਤੇ ਹਾਂ ਪੱਖੀ ਅਸਰ ਵੇਖਣ ਨੂੰ ਮਿਲੇਗਾ।

**? ਰਾਮਦੇਵ ਦੀ ਕੈਨੇਡਾ ਫੇਰੀ ਤੇ ਤਰਕਸ਼ੀਲ ਲਹਿਰ ਦਾ ਪ੍ਰਤੀਕਰਮ ਕੀ ਰਿਹਾ।**

➢ ਉਸ ਨੇ ਆਪਣੀ ਫੇਰੀ ਦੇ ਪਹਿਲੇ ਦਿਨ ਹੀ ਤਰਕਸ਼ੀਲਾਂ ਖਿਲਾਫ਼ ਰੱਜ ਕੇ ਭੜਾਸ ਕੱਢੀ ਤੇ ਆਖਿਆ ਕਿ ਇਹ ਲੋਕ ਨਾਸਤਿਕ ਤੇ ਕਮਿਊਨਿਸਟ ਹਨ ਅਤੇ ਭਾਰਤ ਦੇ ਖਿਲਾਫ਼ ਹਨ। ਵੈਨਕੂਵਰ ਦੀ ਧਰਤੀ ਤੇ ਇਸ ਵੱਲੋਂ ਤੋਲੇ ਜਾ ਰਹੇ ਕੁਫ਼ਰ ਖਿਲਾਫ਼ ਅਸੀਂ ਮੋਰਚਾ ਸੰਭਾਲਿਆ ਤੇ ਉਸ ਵੱਲੋਂ ਕੀਤੇ ਜਾ ਰਹੇ ਦਾਅਵਿਆਂ ਦੀ ਪੋਲ ਖ਼ੋਲ੍ਹੀ। ਸਾਡਾ ਮਤ ਸੀ ਕਿ ਅਸੀਂ ਯੋਗਾ ਦੇ ਖਿਲਾਫ਼ ਨਹੀਂ, ਬਲਕਿ ਰਾਮਦੇਵ ਵੱਲੋਂ ਕੀਤੀਆਂ ਜਾਂਦੀਆਂ ਅਤਿਕਥਨੀਆਂ ਦੇ ਖਿਲਾਫ਼ ਹਾਂ। ਮਸਲਨ ਜਦ ਉਹ ਦਾਅਵੇ ਕਰਦਾ ਹੈ ਕਿ ਮੈਂ ਯੋਗਾ ਨਾਲ ਕੈਂਸਰ, ਏਡਜ਼, ਪੀਲੀਆ ਤੇ ਗਠੀਆ ਵਰਗੇ ਰੋਗਾਂ ਨੂੰ ਦੂਰ ਕਰ ਸਕਦਾ ਹਾਂ ਤਾਂ ਇਸ 'ਚੋਂ ਉਸ ਦਾ 'ਦੰਭ' ਸਾਫ਼ ਨਜ਼ਰ ਆਉਂਦਾ ਹੈ। ਵੈਨਕੂਵਰ 'ਚ ਰਾਮਦੇਵ ਦੀ ਚਾਰ ਦਿਨਾਂ ਫੇਰੀ ਮੌਕੇ ਅਸੀਂ ਉਸ ਦੇ ਅਜਿਹੇ ਦਾਅਵਿਆਂ ਖਿਲਾਫ਼ ਆਖ਼ਰੀ ਦਿਨ ਰੋਸ ਪ੍ਰਦਰਸ਼ਨ ਕੀਤਾ ਜਿਸ ਦੀ ਲੋਕਾਂ ਨੇ ਵੀ ਭਰਵੀਂ ਹਮਾਇਤ ਕੀਤੀ। ਜਦ ਅਸੀਂ ਉਸ ਦੇ ਸ਼ਰਧਾਲੂਆਂ ਨੂੰ ਚੁਣੌਤੀ ਦਿੱਤੀ ਕਿ ਜੇਕਰ ਰਾਮਦੇਵ ਦੇ ਨਾਮੁਰਾਦ ਬਿਮਾਰੀਆਂ ਨੂੰ ਠੀਕ ਕਰਨ ਦੇ ਦਾਅਵਿਆਂ 'ਚ ਕੋਈ ਸੱਚਾਈ ਹੈ ਤਾਂ ਉਹ ਸਾਡੇ ਨਾਲ ਬੈਠ ਕੇ ਬਹਿਸ ਕਰੇ ਤੇ ਸਾਡੇ ਸੁਆਲਾਂ ਦੇ ਜਵਾਬ ਦੇਵੇ ਪਰ ਉਨ੍ਹਾਂ ਅਜਿਹਾ ਨਹੀਂ ਕੀਤਾ। ਅਸੀਂ ਆਖਿਆ ਕਿ ਉਹ ਯੋਗਾ ਦੇ ਨਾਂ ਤੇ ਨਾਮੁਰਾਦ ਬਿਮਾਰੀਆਂ ਤੋਂ ਪੀੜਿਤ ਲੋਕਾਂ ਦਾ ਮਾਨਸਿਕ ਤੇ ਆਰਥਿਕ ਸ਼ੋਸ਼ਣ ਕਰਕੇ ਇੱਕ ਸਾਜਿਸ਼ ਕਰ ਰਿਹਾ ਹੈ, ਜਿਸ ਨੂੰ ਲੋਕਾਂ 'ਚ ਉਜਾਗਰ ਕਰਕੇ ਉਸ ਦੇ 'ਗੁਪਤ ਏਜੰਡੇ' ਨੂੰ ਸਮਝਣ ਦੀ ਲੋੜ ਹੈ। ਵੈਨਕੂਵਰ ਤਰਕਸ਼ੀਲ ਕਲਚਰਲ ਸੁਸਾਇਟੀ ਵੱਲੋਂ ਅਸੀਂ ਇੱਕ ਪੈਂਫਲਿਟ ਛਾਪ ਕੇ ਵੰਡਿਆ ਜਿਸ 'ਚ ਸਪੱਸ਼ਟ ਕੀਤਾ ਗਿਆ ਸੀ ਕਿ ਅਸੀਂ ਤਰਕਸ਼ੀਲ ਹਾਂ, ਨਾਸਤਿਕ ਵੀ ਪਰ ਮਾਨਵਤਾ ਦੇ ਪੁਜਾਰੀ ਹਾਂ। ਸਾਡੇ ਲਈ ਧਰਮਾਂ, ਜਾਤਾਂ, ਕੌਮਾਂ ਤੇ ਦੇਸ਼ਾਂ ਤੋਂ ਉੱਪਰ ਇਨਸਾਨੀਅਤ ਹੈ

**? ਤਰਕਸ਼ੀਲ ਲਹਿਰ ਤੁਹਾਡੇ ਅਨੁਸਾਰ ਅਗਲਾ ਪੜਾਅ ਕੀ ਹੈ।**

ਤਰਕਸ਼ੀਲ ਸੁਸਾਇਟੀ ਨੇ ਹੁਣ ਆਪਣੀ ਹੋਂਦ ਸਾਬਤ ਕਰ ਦਿੱਤੀ ਹੈ। ਲਹਿਰ ਨੇ ਆਪਣਾ ਇਹ ਪੜਾਅ ਪਾਰ ਕਰ ਲਿਆ ਹੈ। ਹੁਣ ਇਸ ਗੱਲ ਵੱਲ ਵਧਣ ਦੀ ਲੋੜ ਹੈ ਤਾਂ ਜੋ ਲੋਕ ਅੰਧ ਵਿਸ਼ਵਾਸਾਂ ਤੋਂ ਅੱਗੇ ਵਧ ਕੇ ਆਪਣੀ ਜ਼ਿੰਦਗੀ ਤੇ ਸਮਾਜ ਨੂੰ ਵਧੀਆ ਬਣਾਉਣ ਲਈ ਕੋਸ਼ਿਸ਼ਾਂ ਜੁਟਾਉਣ।

**? ਕੈਨੇਡਾ ਦੀ ਧਰਤੀ ਤੇ ਸਾਧ, ਸਿਆਸਤਦਾਨ ਗਠਜੋੜ ਦਾ ਕੀ ਰੋਲ ਹੈ।**

➢ ਪੰਜਾਬ ਵਿੱਚ ਆਪਾਂ ਭਲੀ ਭਾਂਤ ਜਾਣਦੇ ਹਾਂ ਕਿ ਸਿਆਸਤ ਧਰਮ, ਸਾਧ ਸਿਆਣਿਆ ਤੇ ਡੇਰਿਆਂ ਨੂੰ ਆਪਣੇ ਵੋਟ ਬੈਂਕ ਨੂੰ ਮਜਬੂਤ ਕਰਨ ਲਈ ਵਰਤਦੀ ਹੈ। ਇਸੇ ਅਮਲ ਤੇ ਉੱਥੇ ਵਸਦਾ ਪੰਜਾਬੀ ਭਾਈਚਾਰਾ ਉੱਤਰਿਆ ਹੋਇਆ ਹੈ।

**ਬਾਕੀ ਸਫ਼ਾ 9 'ਤੇ**

# ਵਾਤਾਵਰਣ ਅਤੇ ਸਮਾਜਿਕ ਨਿਆਂ



ਪ੍ਰੋ. ਸ਼ੁਭ ਪ੍ਰੇਮ

ਵੀਹਵੀਂ ਸਦੀ ਦੌਰਾਨ ਮਨੁੱਖੀ ਵਸੋਂ ਤਿੰਨ ਗੁਣਾ ਵੱਧ ਚੁੱਕੀ ਹੈ ਅਤੇ ਇਸੇ ਸਮੇਂ ਦੌਰਾਨ ਦੁਨੀਆਂ ਦਾ ਕੁੱਲ ਉਤਪਾਦਨ 20 ਗੁਣਾ ਵਧ ਚੁੱਕਾ ਹੈ। ਇਸ ਵਾਧੇ ਨੇ ਵਾਤਾਵਰਣ ਉੱਪਰ ਬਹੁਤ ਭਾਰ ਪਾਇਆ ਹੈ। ਵਾਤਾਵਰਣ ਦਾ ਇਹ ਸੰਕਟ ਗਲੋਬਲੀ ਸਕੇਲ ਅਖਤਿਆਰ ਕਰ ਚੁੱਕਾ ਹੈ। ਇਸ ਦੇ ਨਾਲ ਉਤਪਾਦਨ ਵਾਧੇ ਦੇ ਨਾਲ ਗਰੀਬੀ ਵੀ ਸੰਸਾਰੀ ਸਕੇਲ ਅਖਤਿਆਰ ਕਰ ਚੁੱਕੀ ਹੈ। ਇਸ ਪੈਦਾਵਰੀ ਵਾਧੇ ਦੀ ਮਾਰ ਜਿੱਥੇ ਵਾਯੂਮੰਡਲ, ਮਹਾਂਸਾਗਰ, ਮਿੱਟੀ, ਬਨਾਸਪਤੀ ਝੱਲ ਰਹੇ ਹਨ ਉੱਥੇ ਸਾਧਨ ਵਿਹੂਣੇ, ਗਰੀਬ, ਬੇਰੁਜ਼ਗਾਰ ਲੋਕ ਵੀ ਇਸ ਦੀ ਮਾਰ ਹੇਠ ਹਨ। ਈਕਾਲੋਜੀਕਲ ਸੰਕਟ ਦੇ ਮੱਦੇਨਜ਼ਰ ਇਹ ਗੱਲ ਅਕਸਰ ਚੱਲਦੀ ਹੈ ਕਿ ਮਨੁੱਖ ਨੂੰ ਨੈਤਿਕ ਕ੍ਰਾਂਤੀ ਦੀ ਲੋੜ ਹੈ ਜਿਹੜੀ ਮਨੁੱਖ ਅਤੇ ਕੁਦਰਤ ਦੇ ਸਬੰਧਾਂ ਵਿੱਚ ਸੁਧਾਰ ਕਰ ਸਕੇ। ਦੁਨੀਆਂ ਭਰ ਵਿੱਚ ਇਸ ਤਰ੍ਹਾਂ ਦੀਆਂ ਵਾਤਾਵਰਣ ਸੁਧਾਰ ਲਹਿਰਾਂ ਚੱਲ ਰਹੀਆਂ ਹਨ। ਜਰਾ ਗਹੁ ਨਾਲ ਵਾਚੀਏ ਤਾਂ ਇਹਨਾਂ ਸਾਰੀਆਂ ਅਪੀਲਾਂ ਪਿੱਛੇ ਇਹ ਮਨੌਤ ਕੰਮ ਕਰਦੀ ਜਾਪਦੀ ਹੈ ਕਿ ਵਿਅਕਤੀਗਤ ਨੈਤਿਕਤਾ ਹੀ ਸਮਾਜਿਕ ਨੈਤਿਕਤਾ ਦੀ ਕੁੰਜੀ ਹੈ। ਜੇ ਨਿੱਜ ਸੁਧਰ ਜਾਂਦਾ ਹੈ ਤਾਂ ਸਮਾਜ ਸੁਧਰ ਜਾਏਗਾ।

ਇਸ ਤਰ੍ਹਾਂ ਦੀਆਂ ਦਲੀਲਾਂ ਅਪੀਲਾਂ ਵਿੱਚ ਜਿਸ ਤੱਥ ਨੂੰ ਅੱਖੋਂ ਪਰੋਖੇ ਕੀਤਾ ਜਾਂਦਾ ਹੈ, ਉਹ ਹੈ ਸਾਡੇ ਸਮੇਂ ਦੇ ਸੰਸਾਰ ਦਾ ਕੇਂਦਰੀ ਨੁਕਤਾ : ਸੰਸਾਰ ਪੈਦਾਵਾਰ ਦੀ ਟਰੈੱਡ ਮਿੱਲ (Global Tread Mill of Production) (ਟਰੈੱਡ ਮਿੱਲ ਉਹ ਮਸ਼ੀਨ ਹੁੰਦੀ ਹੈ ਜਿਸਨੂੰ ਚਲਾਉਣ ਲਈ ਇਸ ਉੱਪਰ ਲਗਾਤਾਰ ਦੌੜਨਾ ਪੈਂਦਾ ਹੈ।) ਭਾਵੇਂ ਸੰਸਾਰ ਭਰ ਦੇ ਲੋਕ ਇਸ ਟਰੈੱਡ ਮਿੱਲ ਉੱਪਰ ਸਵਾਰ ਹਨ। ਪਰ ਇਹ ਗੱਲ ਵੀ ਸਮਝ ਲੈਣੀ ਚਾਹੀਦੀ ਹੈ ਕਿ ਸਾਰੇ ਲੋਕ ਇਸ ਨਾਲ ਇੱਕੋ ਤਰ੍ਹਾਂ ਨਾਲ ਸਬੰਧਤ ਨਹੀਂ ਹਨ। ਇਸ ਵਿੱਚ ਲੁਟੇਰੇ ਅਤੇ ਲੁੱਟੇ ਜਾਣ ਵਾਲੇ ਦੋਵਾਂ ਤਰ੍ਹਾਂ ਦੇ ਲੋਕ ਸ਼ਾਮਿਲ ਹਨ। ਪ੍ਰੰਤੂ ਪੂੰਜੀਵਾਦ ਨੂੰ ਜ਼ਿੰਦਾ ਰੱਖਣ ਲਈ ਇਸ ਪੈਦਾਵਾਰੀ ਮਸ਼ੀਨ ਨੂੰ ਲਗਾਤਾਰ ਚਲਾਉਣਾ ਪੈਂਦਾ ਹੈ। ਇਸ ਨਾਲ ਵਾਤਾਵਰਣ ਨੂੰ ਜਾਂ ਲੋਕਾਂ ਨੂੰ ਕੀ ਹੁੰਦਾ ਹੈ, ਇਹ ਦੇਖਣਾ ਪੂੰਜੀਵਾਦ ਦਾ ਕੰਮ ਨਹੀਂ ਹੈ। ਇਸ ਟਰੈੱਡ ਮਿੱਲ ਦੀ ਕਾਰਗੁਜ਼ਾਰੀ ਸਮਝਣ ਲਈ ਇਸ ਨੂੰ ਪੁਰਜ਼ਿਆਂ ਵਿੱਚ ਨਿਖੇੜਿਆ ਜਾ ਸਕਦਾ ਹੈ।

1. ਇਸ ਦਾ ਕੇਂਦਰੀ ਨੁਕਤਾ ਹੈ ਕਿ ਥੋੜ੍ਹੇ ਲੋਕਾਂ ਕੋਲ ਲਗਾਤਾਰ ਵੱਧਦੀ ਹੋਈ ਦੌਲਤ ਇਕੱਠੀ ਹੋ ਰਹੀ ਹੈ।

2. ਲੋਕਾਂ ਦਾ ਸਵੈ-ਰੁਜ਼ਗਾਰ ਤੋਂ ਹੱਟ ਕੇ ਲਗਾਤਾਰ ਇਸ ਟਰੈੱਡ ਮਿੱਲ ਵਿੱਚ ਨੌਕਰੀ ਕਰਨ ਦਾ ਰੁਝਾਨ। ਇਹ ਨੌਕਰੀਆਂ ਪੈਦਾਵਾਰ ਦੇ ਲਗਾਤਾਰ ਵਾਧੇ ਉੱਪਰ ਹੀ ਨਿਰਭਰ ਕਰਦੀਆਂ ਹਨ।

3. ਇਸ ਟਰੈੱਡ ਮਿੱਲ ਦੇ ਵੱਡੇ-ਵੱਡੇ ਵਪਾਰਕ ਅਦਾਰਿਆਂ ਵਿੱਚ ਜਬਰਦਸਤ ਮੁਕਾਬਲਾ ਅਤੇ ਇਸ ਮੁਕਾਬਲੇ ਵਿੱਚ ਪੱਛੜ ਜਾਣ ਜਾਂ ਖਤਮ ਹੋ ਜਾਣ ਦੇ ਡਰੋਂ ਪੈਦਾਵਾਰ ਵਧਾਉਣ ਲਈ ਲਗਾਤਾਰ ਨਵੀਆਂ ਤਕਨੀਕਾਂ ਦਾ ਵਿਕਾਸ।

4. ਇੱਛਾਵਾਂ ਦੀ ਕਦੀ ਨਾ ਮੁੱਕਣ ਵਾਲੀ ਦੌੜ ਪੈਦਾ ਕਰਨਾ।

5. ਤਾਲੀਮੀ ਅਦਾਰੇ, ਸਰਕਾਰ ਇਸ ਟਰੈੱਡ ਮਿੱਲ ਦੇ ਅਹਿਮ ਸਹਾਇਕ।

ਗੱਲ ਕੀ ਲੱਗਭਗ ਹਰ ਕੋਈ ਕਿਸੇ ਨਾ ਕਿਸੇ ਤਰ੍ਹਾਂ ਇਸ ਮਹਾਂਮਸ਼ੀਨ ਦਾ ਹਿੱਸਾ ਬਣ ਗਿਆ ਹੈ। ਪਰੰਤੂ ਇਹ ਗੱਲ ਯਾਦ ਰੱਖਣੀ ਚਾਹੀਦੀ ਹੈ ਕਿ ਇਸ ਢਾਂਚੇ ਵਿੱਚ ਰਹਿੰਦੇ ਹੋਏ ਹਰ ਸਖ਼ਸ਼ ਨੂੰ ਉਵੇਂ ਹੀ ਇੱਛਾਵਾਂ ਬਣਾਉਣੀਆਂ ਪੈਂਦੀਆਂ ਹਨ ਜਿਵੇਂ ਇਹ ਢਾਂਚਾ ਚਾਹੁੰਦਾ ਹੈ। ਇੱਛਾਵਾਂ ਨੂੰ ਵਧਾਉਣ ਤੇ ਉਹਨਾਂ ਦੀ ਪੂਰਤੀ ਲਈ ਪੈਦਾਵਾਰ ਕਰਨਾ, ਇਸ ਟਰੈੱਡ ਮਿੱਲ ਦਾ ਨਿਸ਼ਾਨਾ ਹੈ ਅਤੇ ਇਹ ਵਾਤਾਵਰਣ ਲਈ ਕਿੰਨਾ ਘਾਤਕ ਹੋ ਸਕਦਾ ਹੈ। ਇਸ ਦੀ ਮਿਸਾਲ ਦੇਖੋ, ਮੌਜੂਦਾ ਉਦਯੋਗਿਕ ਵਾਧੇ ਦੀ ਦਰ 3 ਪ੍ਰਤੀਸ਼ਤ ਸਾਲਾਨਾ ਦੇ ਹਿਸਾਬ ਨਾਲ ਦੁਨੀਆਂ ਦੀ ਇੰਡਸਟਰੀ 25 ਸਾਲਾਂ ਵਿੱਚ ਦੁੱਗਣੀ ਹੋ ਜਾਵੇਗੀ। 100 ਸਾਲ ਵਿੱਚ 16 ਗੁਣਾ ਦਾ ਵਾਧਾ, 200 ਸਾਲ ਵਿੱਚ ਦੁੱਗਣੀ 250 ਗੁਣਾ ਵਾਧਾ ਅਤੇ 300 ਸਾਲ ਵਿੱਚ 400 ਗੁਣਾ ਵਾਧਾ। ਕੀ ਧਰਤੀ ਇਹ ਸਾਰਾ ਕੁਝ ਬਰਦਾਸ਼ਤ ਕਰਨ ਲਈ ਕਾਫ਼ੀ ਹੈ? ਇਹ ਸਿਰਫ਼ ਪੈਦਾਵਾਰੀ ਵਾਧੇ ਦੀ ਗੱਲ ਹੀ ਨਹੀਂ ਹੈ ਬਲਕਿ ਇਸ ਪੈਦਾਵਾਰ ਲਈ ਕੁਦਰਤੀ ਸਾਧਨਾਂ ਦੀ ਲੋੜ ਅਤੇ ਇਸ ਅਥਾਹ ਪੈਦਾਵਾਰ ਕਰਨ ਵੇਲੇ ਅਤੇ ਵਰਤਣ ਵੇਲੇ, ਪੈਦਾ ਹੋਈ ਅਥਾਹ ਗੰਦਗੀ ਇਸ ਸਾਰੇ ਤਰਕ ਵਿੱਚ ਸ਼ਾਮਿਲ ਹੈ। ਕੈਮੀਕਲ ਇੰਡਸਟਰੀ ਨੇ ਖਾਸ ਕਰ ਪਿਛਲੇ ਚਾਰ ਦਹਾਕਿਆਂ ਵਿੱਚ ਵਾਤਾਵਰਣ ਵਿੱਚ ਅਜਿਹੀ ਗੰਦਗੀ ਪੈਦਾ ਕਰ ਦਿੱਤੀ ਹੈ ਜਿਹੜੀ ਇਸ ਵਿੱਚੋਂ ਕਦੀ ਖ਼ਾਰਜ ਨਹੀਂ ਕੀਤੀ ਜਾ ਸਕਦੀ।

ਹੁਣ ਸੁਆਲ ਇਹ ਪੈਦਾ ਹੁੰਦਾ ਹੈ ਕਿ ਕੀ ਅਸੀਂ ਇਸ



ਮਹਾਂਦਾਨਵ ਨੂੰ ਠੱਲ੍ਹ ਪਾ ਸਕਦੇ ਹਾਂ। ਵੈਸੇ ਦੁਨੀਆਂ ਕੋਲ ਇਸ ਨੂੰ ਠੱਲ੍ਹ ਪਾਉਣ ਤੋਂ ਸਿਵਾ ਕੋਈ ਚਾਰਾ ਵੀ ਨਹੀਂ। ਇਸ ਤਰ੍ਹਾਂ ਦੇ ਨੈਤਿਕ ਇਨਕਲਾਬ ਲਈ ਸਾਨੂੰ 'ਉੱਚ ਦਰਜੇ ਦੀ ਅਨੈਤਿਕਤਾ' ਜਿਹੜੀ ਸਾਡੇ ਅਦਾਰਿਆਂ ਦੀ ਬਣਤਰ ਵਿੱਚ ਹੀ ਸ਼ਾਮਿਲ ਹੋ ਗਈ ਹੈ, ਨੂੰ ਚੈਲਿੰਜ ਕਰਨਾ ਪਵੇਗਾ। ਜਿਸ ਸਮਾਜ ਵਿੱਚ ਅਸੀਂ ਰਹਿ ਰਹੇ ਹਾਂ ਉਹ ਕਾਰਪੋਰੇਟ ਅਮੀਰੀ ਅਤੇ ਸਿਆਸੀ ਕਾਬਜ਼ ਵਰਗ ਦੀ ਭਾਈਵਾਲੀ ਵਾਲਾ ਹੈ। ਇਸ ਤਰ੍ਹਾਂ ਦੇ ਸਮਾਜ ਵਿੱਚ ਸੰਗਠਤ ਗੈਰ ਜ਼ਿੰਮੇਵਾਰੀ (Organized irresponsibility) ਦਾ ਬੋਲਬਾਲਾ ਹੁੰਦਾ ਹੈ। ਇਸ ਸਮਾਜ ਵਿੱਚ ਕਾਮਯਾਬੀ ਅਤੇ ਨੈਤਿਕਤਾ ਦੋ ਅਲੱਗ ਅਲੱਗ ਗੱਲਾਂ ਹਨ। ਸਾਰਾ ਕਮਿਊਨੀਕੇਸ਼ਨ ਤੰਤਰ 'ਕਾਮਯਾਬੀ' ਦੇ ਸੋਹਲੇ ਗਾ ਰਿਹਾ ਹੈ। ਉੱਚ ਦਰਜੇ ਦੀ ਅਨੈਤਿਕਤਾ ਸਮਾਜ ਵਿੱਚੋਂ ਉਤਸ਼ਾਹ, ਉਮੰਗ, ਜ਼ਿੰਦਗੀ ਦੇ ਅਰਥ ਵਰਗੀਆਂ ਗੱਲਾਂ ਕੱਢ ਕੇ ਨੀਰਸਤਾ, ਬੇਬਸੀ ਅਤੇ ਉਤਕਾਹਟ ਪੈਦਾ ਕਰ ਰਹੀ ਹੈ। ਮਾਰਕਿਟ ਨੂੰ ਹੀ ਕੁਦਰਤੀ ਹੱਲ ਦੇ ਤੌਰ 'ਤੇ ਪੇਸ਼ ਕੀਤਾ ਜਾਂਦਾ ਹੈ। ਪੈਦਾਵਾਰ ਤੋਂ ਬਾਅਦ ਮਾਰਕੀਟਿੰਗ ਇਸ ਦੌਰ ਦਾ ਸਭ ਤੋਂ ਅਹਿਮ ਅਦਾਰਾ ਹੈ। ਪੈਸਾ ਮਾਰਕਿਟ ਦੀ ਕੇਂਦਰੀ ਕਦਰ ਹੈ। ਜ਼ਿੰਦਗੀ, ਪੈਦਾਵਾਰ, ਮਾਰਕਿਟ, ਉਪਭੋਗ ਬਚ-ਖੁਚ ਦੇ ਦੁਆਲੇ ਕੇਂਦਰਿਤ ਹੋ ਗਈ ਹੈ। ਅਸਲੀਅਤ ਇਹ ਨਹੀਂ ਕਿ ਲੋਕ ਪੈਸੇ ਦੀ ਵੱਧ ਕਦਰ ਕਰਨ ਲੱਗ ਪਏ ਹਨ ਬਲਕਿ ਅਸਲੀਅਤ ਇਹ ਹੈ ਕਿ ਲੋਕ ਕਿਸੇ ਵੀ ਹੋਰ ਚੀਜ਼ ਦੀ ਕਦਰ ਘੱਟ ਕਰਨ ਲੱਗ ਪਏ ਹਨ। ਅਜਿਹੇ ਸਮਾਜ ਅਤੇ ਅਜਿਹੇ ਦੌਰ ਵਿੱਚ 'ਨਿੱਜੀ ਨੂੰ ਸੁਧਾਰੋ' ਵਰਗੇ ਨਾਅਰੇ ਨੂੰ ਥੋੜੇ ਚੁਕੰਨੇ ਹੋ ਕੇ ਸੁਨਣਾ ਚਾਹੀਦਾ ਹੈ ਕਿਉਂਕਿ ਇਸ ਵਿੱਚ ਅਸਲੀ ਦੋਸ਼ੀ ਨੂੰ ਲੁਕਾਉਣ ਦੀ ਪ੍ਰਵਿਰਤੀ ਸ਼ਾਮਿਲ ਹੈ। ਇਹ ਨਹੀਂ ਕਿ ਆਮ ਆਦਮੀ ਨੂੰ ਸੰਜਮੀ ਨਹੀਂ ਹੋਣਾ ਚਾਹੀਦਾ ਜਾਂ ਆਪਣੇ ਆਲੇ ਦੁਆਲੇ ਦੀ ਚਿੰਤਾ ਨਹੀਂ ਕਰਨੀ ਚਾਹੀਦੀ, ਪਰ ਵੱਡੇ ਸੁਆਲ ਨੂੰ ਉਸੇ ਸਕੇਲ ਤੇ ਹੀ ਸੋਚਣਾ ਚਾਹੀਦਾ ਹੈ ਜਿਸ ਸਕੇਲ ਦੀ ਉਹ ਗੁੰਝਲ ਖੜੀ ਕਰ ਰਿਹਾ ਹੈ।

ਉਦਯੋਗਕ ਪੈਦਾਵਾਰ ਦੇ ਇਸ ਦਾਨਵ ਨੂੰ ਇਕੱਠੇ ਹੋ ਕੇ ਹੀ ਚੈਲਿੰਜ ਕੀਤਾ ਜਾ ਸਕਦਾ ਹੈ, ਇਕੱਲੇ-ਇਕੱਲੇ ਨਹੀਂ। ਇਹ ਕੰਮ ਹੇਠਾਂ ਤੋਂ ਸ਼ੁਰੂ ਹੋਣਾ ਚਾਹੀਦਾ ਹੈ ਕਿਉਂਕਿ ਉੱਪਰਲੇ ਲੋਕ ਕਦੇ ਵੀ ਇਸ ਨੂੰ ਬਦਲਣ ਵਿੱਚ ਰੁਚਿਤ ਨਹੀਂ ਹੋਣਗੇ। ਇਹ ਤਾਂ ਹੀ ਸੰਭਵ ਹੈ ਜੇਕਰ ਵਾਤਾਵਰਣ ਦੇ ਸੰਕਟ ਨੂੰ ਆਰਥਿਕ ਸੰਕਟ ਨਾਲ ਜੋੜ ਕੇ ਦੇਖਿਆ ਜਾਵੇ। ਆਰਥਿਕਤਾ ਨੂੰ ਈਕਾਲੋਜੀ ਦੀ ਵਿਧੀ ਨਾਲ ਚਲਾਉਣ ਦਾ ਮਤਲਬ ਹੈ, ਖਾਸਕਰ ਸਾਧਨ ਵਿਹੂਣੇ ਲੋਕਾਂ ਨੂੰ ਪਹਿਲ ਦਿੱਤੀ ਜਾਵੇ। ਪੈਦਾਵਾਰ ਅਤੇ ਵਾਤਾਵਰਣ ਆਪੇ ਇਸ ਵਿੱਚ ਆ ਜਾਂਦੇ ਹਨ। ਇਹ ਹੈ ਸਾਂਝੀ ਨੈਤਿਕਤਾ ਜਿਸ ਨਾਲ ਉਚੇਰੀ ਅਨੈਤਿਕਤਾ ਨੂੰ ਚੈਲਿੰਜ ਕੀਤਾ ਜਾਣਾ ਹੈ।

ਇੱਕ ਗੱਲ ਹੋਰ ਜਿਹੜੀ ਯਾਦ ਰੱਖਣੀ ਚਾਹੀਦੀ ਹੈ ਕਿ 'ਵੱਧ ਪੈਦਾਵਾਰ ਨਾਲ ਗਰੀਬੀ ਦੂਰ ਨਹੀਂ ਕੀਤੀ ਜਾ ਸਕਦੀ'। ਗਰੀਬ ਅਤੇ ਛੋਟੀ ਆਰਥਿਕਤਾ ਵਾਲੇ ਲੋਕ ਵੀ ਇਸ ਟਰੈੱਡ ਮਿੱਲ ਵਿੱਚ ਲਗਾਤਾਰ ਹਿੱਸਾ ਪਾ ਰਹੇ ਹਨ ਪਰ ਉਹਨਾਂ ਦੀ ਕੰਗਾਲੀ ਘਟਣ ਦੀ ਥਾਂ ਵਧ ਰਹੀ ਹੈ।

ਅੰਤ ਵਿੱਚ, ਵਾਤਾਵਰਣ ਨਾਲ ਸਬੰਧਤ ਮਸਲਿਆਂ ਨਾਲ ਜੁੜੇ ਹੋਏ ਲੋਕਾਂ ਨੂੰ ਇਹ ਗੱਲ ਪੱਕੇ ਤੌਰ 'ਤੇ ਆਪਣੇ ਸੰਘਰਸ਼ ਵਿੱਚ ਸ਼ਾਮਿਲ ਕਰਨੀ ਚਾਹੀਦੀ ਹੈ ਕਿ ਵਾਤਾਵਰਣ ਨਿਆਂ, ਸਮਾਜਕ ਨਿਆਂ ਦਾ ਹੀ ਦੂਸਰਾ ਪਾਸਾ ਹੈ। ❑❑

ਸ੍ਰੋਤ: * Ecology against capitalism, John Bellemy Foster. * Down to Earth Dec. 01-15-2009.

---

**ਸਫ਼ਾ 7 ਦੀ ਬਾਕੀ**

ਉਹ ਆਪਣੇ ਧਾਰਮਿਕ ਸਮਾਗਮਾਂ 'ਚ ਵੀ ਸਿਆਸੀ ਆਗੂਆਂ ਨੂੰ ਬੁਲਾਉਂਦਾ ਹੈ ਪਰ ਉੱਥੋਂ ਦੇ ਜੱਦੀ ਨਾਗਰਿਕਾਂ 'ਚ ਇਹ ਧਾਰਨਾ ਨਹੀਂ ਹੈ। ਉਹ ਆਪਣੇ ਕੰਮ, ਅਮਲ ਤੇ ਏਜੰਡੇ ਦੇ ਆਧਾਰ ਤੇ ਸਿਆਸਤ ਕਰਦੇ ਹਨ। ਅਸੀਂ ਤਰਕਸ਼ੀਲ ਹੋਣ ਦੇ ਨਾਤੇ ਉੱਥੇ ਸਾਧ ਸਿਆਸਤ ਗਠਜੋੜ ਦਾ ਵਿਰੋਧ ਕਰਦੇ ਹਾਂ ਤੇ ਲੋਕਾਂ ਨੂੰ ਇਸ ਪਹੁੰਚ ਨੂੰ ਅਪਨਾਉਣ ਲਈ ਪ੍ਰੇਰਦੇ ਹਾਂ।

**? ਉੱਥੇ ਤਰਕਸ਼ੀਲ ਸੋਚ ਦੇ ਪਸਾਰ ਲਈ ਮੀਡੀਏ ਦਾ ਰੋਲ ਕਿਸ ਤਰ੍ਹਾਂ ਦਾ ਹੈ।**

➢ ਮੀਡੀਆ ਸਾਡੇ ਨਾਲ ਹੈ। ਮੈਂ ਵਿਸ਼ੇਸ਼ ਤੌਰ ਤੇ ਜ਼ਿਕਰ ਕਰਨਾ ਚਾਹਾਂਗਾ ਕਿ 'ਰੇਡੀਓ ਇੰਡੀਆ' ਦਾ ਹੋਸਟ ਗੁਰਪ੍ਰੀਤ ਸਾਡੇ ਵਿਚਾਰਾਂ ਨੂੰ ਪ੍ਰਸਾਰਨ ਲਈ ਬਹੁਤ ਯਤਨਸ਼ੀਲ ਹੈ। ਇਸ ਤੋਂ ਇਲਾਵਾ ਹੋਰ ਹੋਸਟ ਰਜਿੰਦਰ ਬਿੰਦ, ਮਨਜੀਤ ਕੌਰ ਕੰਗ, ਮਨਜੀਤ ਅਟਵਾਲ ਤੇ ਗੁਰਵਿੰਦਰ ਧਾਲੀਵਾਲ ਆਦਿ ਸਾਰੇ ਆਪੋ ਆਪਣੇ ਹਾਂ ਪੱਖੀ ਰੋਲ ਲਈ ਵਧਾਈ ਦੇ ਪਾਤਰ ਹਨ ਜਿਹੜੇ ਅੰਧਵਿਸ਼ਵਾਸਾਂ ਦੇ ਖ਼ਾਤਮੇ ਲਈ ਵੈਨਕੂਵਰ 'ਚ ਸਮੇਂ-ਸਮੇਂ ਤੇ ਕੀਤੇ ਜਾਂਦੇ ਰੇਡੀਓ ਪ੍ਰੋਗਰਾਮਾਂ 'ਚ ਸਾਡੀ ਬਾਂਹ ਬਣਦੇ ਹਨ।

**? ਪਾਠਕਾਂ ਲਈ ਕੋਈ ਸੰਦੇਸ਼।**

➢ ਤਰਕਸ਼ੀਲਤਾ ਇੱਕ ਨਜ਼ਰੀਆ ਹੈ ਤੇ ਜੀਵਨ ਜਾਂਚ। ਇਸ ਦੇ ਵਧਾਰੇ ਪਸਾਰੇ ਲਈ ਸਾਰਿਆਂ ਨੂੰ ਮਿਲ ਕੇ ਕੰਮ ਕਰਨਾ ਚਾਹੀਦਾ ਹੈ। ਇਹੋ ਮੇਰੀ ਇੱਛਾ ਹੈ ਤੇ ਸੁਪਨਾ ਵੀ। ਇਸੇ 'ਚ ਖ਼ੁਸ਼ਹਾਲ ਸਮਾਜ ਦਾ ਭਵਿੱਖ ਛੁਪਿਆ ਹੋਇਆ ਹੈ।

❑❑ * 098146-48546

# ਹਿੰਸਾ

ਹੇਮ ਰਾਜ ਸਟੈਨੋ

ਆਮ ਤੌਰ 'ਤੇ ਕੋਈ ਮਨੁੱਖ ਜਾਂ ਮਨੁੱਖੀ ਸਮੂਹ ਆਪਣੇ ਕਿਸੇ ਵੀ ਵਿਚਾਰ/ਇੱਛਾ/ਮੰਗ ਆਦਿ ਨੂੰ ਪੁਗਾਉਣ ਜਾਂ ਮੰਨਵਾਉਣ ਲਈ ਕਿਸੇ ਦੂਸਰੇ ਮਨੁੱਖ ਜਾਂ ਮਨੁੱਖੀ ਸਮੂਹ/ਸੰਸਥਾ ਵਿਰੁੱਧ ਬਲ-ਪ੍ਰਯੋਗ ਦੀ ਵਰਤੋਂ ਕਰਦਾ ਹੈ ਤਾਂ ਉਸਨੂੰ ਹਿੰਸਾ ਸਮਝ ਲਿਆ ਜਾਂਦਾ ਹੈ। ਕੀ ਹਰ ਬਲ-ਪ੍ਰਯੋਗ ਹਿੰਸਕ ਕਰਮ ਹੁੰਦਾ ਹੈ?, ਜਾਂ ਇਸ ਨਾਲ ਜੁੜੇ ਹੋਰ ਸਵਾਲ ਵਿਚਾਰਨ ਤੋਂ ਪਹਿਲਾਂ ਇਹ ਸਮਝਣਾ ਜ਼ਰੂਰੀ ਹੈ ਕਿ ਸਮਾਜ ਕੀ ਹੈ?

**ਸਮਾਜ ਕੀ ਹੈ?**

ਸਮਾਜ,ਸਮਾਜੀ-ਵਿਵਸਥਾ, ਸਮਾਜਕ-ਬਣਤਰ, ਸਮਾਜਕ-ਢਾਂਚਾ, ਜਾਂ ਸਮਾਜਕ-ਪ੍ਰਬੰਧ(**Society, Social System, Social formation, Social Set-up, Social Order**) ਕੁੱਝ ਵੀ ਕਿਹਾ ਜਾਵੇ, ਗੱਲ ਇੱਕੋ ਹੀ ਹੈ। ਆਮ ਤੌਰ 'ਤੇ ਸਮਾਜ ਦੀ ਪ੍ਰੀਭਾਸ਼ਾ ਇਹ ਦਿੱਤੀ ਜਾਂਦੀ ਹੈ ਕਿ ਇਹ "ਸਮਾਜ, ਸਮਾਜਕ ਰਿਸ਼ਤਿਆਂ ਦੇ ਤੰਦਾਂ ਦੀ ਇੱਕ ਤਾਣੀ ਹੈ(**The Society is a web of social relationship**)।

ਇਸ ਪ੍ਰੀਭਾਸ਼ਾ ਤੋਂ ਇਉਂ ਲਗਦਾ ਹੈ ਕਿ ਸਮਾਜ ਜਿਵੇਂ ਭਰਾ-ਭੈਣ ਦੇ, ਪਤੀ-ਪਤਨੀ ਦੇ, ਮਾਂ-ਬਾਪ ਦੇ ਆਪਣੇ ਬੱਚਿਆਂ ਨਾਲ ਜਾਂ ਇਨ੍ਹਾਂ ਦੇ ਹੋਰ ਰਿਸ਼ਤੇਦਾਰਾਂ ਆਦਿ ਨਾਲ ਸਬੰਧ ਜਾਂ ਹੋਰ ਮਨੁੱਖਾਂ ਨਾਲ ਸਮਾਜਕ ਰਿਸ਼ਤਿਆਂ ਦੀ ਤਾਣੀ ਹੋਵੇ। ਇਹ ਰਿਸ਼ਤੇ ਹੀ ਸਮਾਜ ਦੀ ਬੁਨਿਆਦ ਹੋਣ ਭਾਵ ਇਨ੍ਹਾਂ ਰਿਸ਼ਤਿਆਂ ਦੇ ਆਧਾਰ 'ਤੇ ਸਮਾਜ ਉਸਰਦਾ, ਤਬਦੀਲ ਹੁੰਦਾ ਅਤੇ ਵਿਕਸਦਾ ਹੋਵੇ। ਸੋ ਮਨੁੱਖੀ ਸਮਾਜ ਦੀ ਬੁਨਿਆਦ ਦੇਖੀਏ।

ਸਮਾਜ ਵਿੱਚ ਖ਼ੂਨ ਦੇ ਰਿਸ਼ਤੇ ਜਾਂ ਫਿਰ ਦੂਸਰੀ ਵਸੋਂ ਨਾਲ ਕਿਸੇ ਮਨੁੱਖ ਦੇ ਕਾਇਮ ਹੋਏ ਰਿਸ਼ਤਿਆਂ ਦੇ ਆਧਾਰ 'ਤੇ ਮਨੁੱਖੀ ਸਮਾਜ ਜ਼ਿੰਦਾ ਨਹੀਂ ਰਹਿ ਸਕਦਾ। ਮਨੁੱਖੀ ਸਮਾਜ ਨੂੰ ਜ਼ਿੰਦਾ ਰਹਿਣ ਲਈ ਲੋੜੀਂਦੀਆਂ ਵਸਤਾਂ ਪੈਦਾ ਕਰਨ ਲਈ ਪੈਦਾਵਾਰ ਵਿੱਚ ਜੁਟਣਾ ਪੈਂਦਾ ਹੈ।

ਪੈਦਾਵਾਰ ਲਈ ਕੀਤੇ ਜਾਣ ਵਾਲੇ ਕੰਮ ਨੂੰ ਕਿਰਤ ਅਤੇ ਇਸ ਅਮਲ ਨੂੰ ਪੈਦਾਵਾਰੀ ਅਮਲ ਕਿਹਾ ਜਾਂਦਾ ਹੈ। ਇਸ ਪੈਦਾਵਾਰੀ ਅਮਲ ਦੌਰਾਨ ਹਰ ਮਨੁੱਖ ਦੇ ਇੱਕ-ਦੂਸਰੇ ਨਾਲ ਕੋਈ ਨਾ ਕੋਈ ਰਿਸ਼ਤੇ ਬਣਦੇ ਹਨ। ਮਿਸਾਲ ਵਜੋਂ ਕਿਸੇ ਕਾਰਖਾਨੇ ਵਿੱਚ ਕੰਮ ਕਰਦੇ ਮਜ਼ਦੂਰਾਂ ਦੇ ਆਪਸੀ ਰਿਸ਼ਤੇ ਅਤੇ ਉਨ੍ਹਾਂ ਦੇ ਆਪਣੇ ਮਾਲਕ ਕਾਰਖਾਨੇਦਾਰ ਨਾਲ ਰਿਸ਼ਤੇ। ਬਸ, ਇਨ੍ਹਾਂ ਨੂੰ 'ਪੈਦਾਵਾਰੀ ਰਿਸ਼ਤੇ' ਕਿਹਾ ਜਾਂਦਾ ਹੈ।

ਪੈਦਾਵਾਰੀ ਰਿਸ਼ਤੇ ਕਿਸ ਆਧਾਰ 'ਤੇ ਉਸਰਦੇ ਹਨ? ਕਾਰਖਾਨੇ ਦੀ ਮਿਸਾਲ ਲਵੋ। ਇਸਦਾ ਮਾਲਕ ਸਰਮਾਏਦਾਰ ਹੈ। ਇਸ ਲਈ ਕਾਰਖਾਨੇ ਵਿੱਚ ਕੰਮ ਕਰਨ ਵਾਲੇ ਕਿਰਤੀਆਂ ਦੇ ਉਸ ਨਾਲ ਮਾਲਕ ਅਤੇ ਮਜ਼ਦੂਰ ਵਾਲੇ ਰਿਸ਼ਤੇ ਹੀ ਹੋਣਗੇ। ਸੋ ਪੈਦਾਵਾਰੀ ਰਿਸ਼ਤਿਆਂ ਦਾ ਸਵਾਲ ਜਾਇਦਾਦ ਦੀ ਮਾਲਕੀ ਨਾਲ ਜੁੜਿਆ ਹੁੰਦਾ ਹੈ।

ਇਨ੍ਹਾਂ ਪੈਦਾਵਾਰੀ ਰਿਸ਼ਤਿਆਂ ਨੂੰ ਕਾਇਮ ਰੱਖਣ ਲਈ ਕਾਨੂੰਨ ਦੀ ਲੋੜ ਪੈਂਦੀ ਹੈ ਨਹੀਂ ਤਾਂ ਕੋਈ ਕਿਸੇ ਦੀ ਮਾਲਕੀ ਸਮਝੇ ਹੀ ਨਾ। ਕਾਨੂੰਨ ਨੂੰ ਲਾਗੂ ਕਰਨ ਲਈ ਕਾਨੂੰਨੀ ਸੰਸਥਾਵਾਂ ਦੀ ਅਤੇ ਕਾਨੂੰਨ ਬਣਾਉਣ ਲਈ ਰਾਜਨੀਤਿਕ ਤਾਣੇ-ਬਾਣੇ ਦੀ ਲੋੜ ਹੁੰਦੀ ਹੈ। ਇਨ੍ਹਾਂ ਰਿਸ਼ਤਿਆਂ ਵਿੱਚ ਗੜਬੜ ਹੋਣ 'ਤੇ ਨਿਆਂਪਾਲਕਾ ਅਤੇ ਹਥਿਆਰਬੰਦ ਬਲਾਂ ਦੀ ਲੋੜ ਪੈਂਦੀ ਹੈ।

ਹੁਣ ਤਿੰਨ ਗੱਲਾਂ ਬੜੀਆਂ ਸਾਫ ਹਨ:-

**ਪਹਿਲੀ**,ਪੈਦਾਵਾਰੀ ਰਿਸ਼ਤੇ, ਜਾਇਦਾਦ ਦੀ ਮਾਲਕੀ ਦੇ ਆਧਾਰ 'ਤੇ ਉਸਰਦੇ ਹਨ। ਇਹ ਮਾਲਕੀ ਅਤੇ ਰਿਸ਼ਤੇ ਮਿਲਕੇ ਸਮਾਜ ਦਾ ਆਰਥਕ ਆਧਾਰ ਬਣਦੇ ਹਨ।

**ਦੂਸਰੀ**, ਇਨ੍ਹਾਂ ਨੂੰ ਕਾਇਮ ਰੱਖੀ ਰੱਖਣ ਲਈ ਇਸ ਦੇ ਉੱਪਰ, ਰਾਜਨੀਤੀ, ਕਾਨੂੰਨ, ਨਿਆਂਪਾਲਕਾ, ਹਥਿਆਰਬੰਦ ਬਲ ਅਤੇ ਧਰਮ, ਵਿਚਾਰਧਾਰਾ ਆਦਿ ਦਾ ਉਸਾਰ ਖੜ੍ਹਾ ਕੀਤਾ ਜਾਂਦਾ ਹੈ।

**ਤੀਸਰੀ**, ਕਿਸੇ ਵੀ ਸਮਾਜ ਵਿੱਚ ਰਹਿ ਰਹੇ ਮਨੁੱਖਾਂ ਦਰਮਿਆਨ ਖ਼ੂਨ ਦੇ ਰਿਸ਼ਤੇ ਹੁੰਦੇ ਤਾਂ ਹਨ ਪਰ ਇਹ ਰਿਸ਼ਤੇ ਗੈਰ-ਬੁਨਿਆਦੀ ਹੁੰਦੇ ਹਨ। ਜਦੋਂ ਕਿ **ਪੈਦਾਵਾਰੀ ਰਿਸ਼ਤੇ, ਸਮਾਜ ਦੇ ਬੁਨਿਆਦੀ ਰਿਸ਼ਤੇ ਬਣਦੇ ਹਨ।**

ਬਸ, ਉੱਪਰ ਜ਼ਿਕਰ ਕੀਤੇ **ਆਧਾਰ ਅਤੇ ਉਸਾਰ** ਮਿਲਾਕੇ ਸਮਾਜਕ-ਪ੍ਰਬੰਧ ਕਿਹਾ ਜਾਂਦਾ ਹੈ।

**ਸਮਾਜ ਵਿੱਚ ਦੋ ਵਿਰੋਧੀ ਧਿਰਾਂ ਦਾ ਬਣਨਾ** : ਕਾਰਖਾਨੇ ਦੀ ਹੀ ਮਿਸਾਲ ਲੈਂਦੇ ਹਾਂ। ਉਸਦਾ ਮਾਲਕ ਸਰਮਾਏਦਾਰ ਹੈ। ਉਹ ਆਪਣੇ ਕਾਰਖਾਨੇ ਵਿੱਚ 100 ਮਜ਼ਦੂਰ ਰੱਖ ਲੈਂਦਾ ਹੈ। ਉਹ ਪ੍ਰਤੀ ਦਿਨ ਇੱਕ ਮਜ਼ਦੂਰ ਨੂੰ 80 ਰੁਪੈ ਦੇ ਕੇ 8 ਘੰਟੇ ਕੰਮ ਕਰਵਾਉਂਦਾ ਹੈ। ਪਰ ਮਜ਼ਦੂਰ 80 ਰੁਪੈ ਦੀਆਂ ਵਸਤੂਆਂ ਸਿਰਫ 5 ਘੰਟਿਆਂ ਵਿੱਚ ਤਿਆਰ ਕਰ ਦਿੰਦਾ ਹੈ। ਇਸ ਤਰ੍ਹਾਂ ਜਿਹੜੇ ਉੱਪਰਲੇ 3 ਘੰਟੇ ਕੰਮ ਕਰਦਾ ਹੈ ਉਸਦੀ ਮਜ਼ਦੂਰੀ ਕਾਰਖਾਨੇਦਾਰ ਹੜੱਪ



ਲੈਂਦਾ ਹੈ ਭਾਵ ਇੱਕ ਮਜ਼ਦੂਰ ਦੀ ਇੱਕ ਦਿਨ ਦੀ 48 ਰੁਪੈ ਦੀ ਕਿਰਤ ਕਾਰਖਾਨੇਦਾਰ ਹੜੱਪ ਗਿਆ। ਇਸ ਤਰ੍ਹਾਂ 100 ਮਜ਼ਦੂਰਾਂ ਦੀ ਕਿਰਤ ਦੀ ਬਣਦੀ ਕਦਰ ਵਿੱਚੋਂ 4800 ਰੁਪੈ ਇੱਕ ਦਿਨ ਵਿੱਚ ਹੜੱਪ ਗਿਆ। ਇੱਕ ਮਜ਼ਦੂਰ ਨੂੰ ਮਿਲੇ 80 ਰੁਪੈ ਪਰ ਕਾਰਖਾਨੇਦਾਰ ਕੋਲ ਚਲੇ ਗਏ 4800 ਰੁਪੈ। ਇਹ ਨਾ ਦਿੱਤੀ ਕਿਰਤ ਜਾਂ ਇਉਂ ਕਹਿ ਲਵੋ ਕਿ ਇੱਕ ਮਜ਼ਦੂਰ ਵੱਲੋਂ ਖੁਹਾਈ ਗਈ ਕਿਰਤ ਨੂੰ ਵਾਫਰ ਕਦਰ ਕਿਹਾ ਜਾਂਦਾ ਹੈ। ਇਹ ਵਾਫਰ ਕਦਰ ਹੀ ਕਾਰਖਾਨੇਦਾਰ ਦੁਆਰਾ ਮਜ਼ਦੂਰਾਂ ਦੀ ਕੀਤੀ ਜਾਂਦੀ ਕਿਰਤ ਦੀ ਲੁੱਟ ਦਾ ਰਾਜ਼ ਹੈ ਜੋ ਉੱਪਰੋਂ ਦਿਖਾਈ ਨਹੀਂ ਦਿੰਦਾ। ਬਸ ਇਸ ਤਰ੍ਹਾਂ ਮਜ਼ਦੂਰਾਂ ਦੀ ਕੀਤੀ ਕਿਰਤ ਦਾ ਵਾਫਰ ਹਿੱਸਾ ਸਰਮਾਏਦਾਰ ਕੋਲ ਜਮ੍ਹਾਂ ਹੁੰਦਾ ਜਾਂਦਾ ਹੈ ਅਤੇ ਉਸ ਕੋਲ ਸਰਮਾਏ ਦੇ ਅੰਬਾਰ ਲੱਗਦੇ ਜਾਂਦੇ ਹਨ। ਜਿੰਨੀ ਮਜ਼ਦੂਰ ਦੀ ਵੱਧ ਲੁੱਟ ਹੋਵੇਗੀ, ਸਰਮਾਏਦਾਰ ਕੋਲ ਉਨੇ ਹੀ ਸਰਮਾਏ ਦੇ ਅੰਬਾਰ ਵਧਦੇ ਜਾਣਗੇ।

ਇਸ ਲਈ ਜੇਕਰ ਪੈਦਾਵਾਰੀ ਸਾਧਨਾਂ ਦੀ ਮਾਲਕੀ ਨਿੱਜੀ ਹੈ ਤਾਂ ਪੈਦਾਵਾਰੀ ਰਿਸ਼ਤੇ ਲਾਜ਼ਮੀ ਹੀ ਲੁੱਟ ਵਾਲੇ ਹੋਣਗੇ ਕਿਉਂਕਿ ਕਿਰਤ ਦਾ ਕਿੰਨਾ ਫਲ, ਕਿਸਨੂੰ ਅਤੇ ਕਿਵੇਂ ਦੇਣਾ ਹੈ, ਇਹ ਅਧਿਕਾਰ ਪੈਦਾਵਾਰੀ ਸਾਧਨਾਂ ਦੇ ਮਾਲਕ ਕੋਲ ਹੀ ਹੁੰਦਾ ਹੈ। ਅਤੇ ਲੁੱਟ 'ਤੇ ਉੱਸਰੇ ਸਮਾਜਕ-ਪ੍ਰਬੰਧ ਵਿੱਚ ਜਿਹੜੀਆਂ ਦੋ ਵਿਰੋਧੀ ਧਿਰਾਂ (ਮਾਲਕ ਅਤੇ ਕਿਰਤੀ) ਬਣਦੀਆਂ ਹਨ, ਇਹ ਖ਼ੂਨ ਦੇ ਰਿਸ਼ਤਿਆਂ ਦੇ ਆਧਾਰ 'ਤੇ ਨਹੀਂ ਬਣਦੀਆਂ ਬਲਕਿ ਪੈਦਾਵਾਰੀ ਸਾਧਨਾਂ ਦੀ ਮਾਲਕੀ ਦੇ ਆਧਾਰ 'ਤੇ ਬਣੇ ਪੈਦਾਵਾਰੀ ਰਿਸ਼ਤਿਆਂ ਦੇ ਆਧਾਰ 'ਤੇ ਬਣਦੀਆਂ ਹਨ।

ਅੱਗੇ ਹੁਣ ਇਹ ਦੇਖਾਂਗੇ ਕਿ ਇਹੀ ਧਿਰਾਂ ਦੀ ਹੋਂਦ ਹਿੰਸਾ ਨੂੰ ਕਿਵੇਂ ਜਨਮ ਦਿੰਦੀ ਹੈ।

**ਹਿੰਸਾ ਦਾ ਜਨਮ**: ਕਾਰਖਾਨੇਦਾਰ ਦੀ ਮਿਸਾਲ ਰਾਹੀਂ ਆਪਾਂ ਦੇਖਿਆ ਸੀ ਕਿ ਕਾਰਖਾਨੇਦਾਰ ਕਿਵੇਂ ਕਿਰਤੀਆਂ ਦੀ ਕਿਰਤ ਦੀ ਲੁੱਟ ਕਰਦਾ ਹੈ। ਇਸ ਤਰ੍ਹਾਂ ਨਾਲ ਉਸ ਕੋਲ ਧਨ-ਦੌਲਤ ਇਕੱਠੀ ਹੋਈ ਜਾਂਦੀ ਹੈ ਤੇ ਓਧਰ ਕਿਰਤੀ ਧਿਰ ਲੁੱਟੀ ਜਾਂਦੀ ਰਹਿਣ ਕਰਕੇ ਗਰੀਬ ਤੋਂ ਗਰੀਬ ਹੁੰਦੀ ਜਾਂਦੀ ਹੈ। ਇਹ ਅਮਲ ਬਿਲਕੁਲ ਮਿੱਟੀ ਦੇ ਢੇਰ ਦੀ ਤਰ੍ਹਾਂ ਹੁੰਦਾ ਹੈ। ਜੇਕਰ ਤੁਸੀਂ ਮਿੱਟੀ ਦਾ ਢੇਰ ਲਾਉਣਾ ਹੈ ਤਾਂ ਤੁਹਾਨੂੰ ਕਿਤੇ ਟੋਆ ਵੀ ਪਾਉਣਾ ਪਵੇਗਾ। ਜਿੰਨਾ ਢੇਰ ਨੂੰ ਉੱਚਾ ਕਰੋਗੇ, ਉਨਾਂ ਹੀ ਟੋਆ ਡੂੰਘਾ ਹੁੰਦਾ ਜਾਵੇਗਾ ਭਾਵ ਟੋਏ ਦੇ ਤਲ ਤੇ ਢੇਰ ਦੀ ਟੀਸੀ ਦਾ ਪਾੜਾ ਓਨਾ ਹੀ ਵਧਦਾ ਜਾਵੇਗਾ। ਕਿਰਤੀ ਦੀ ਲੁੱਟ ਹੋਣ ਨਾਲ ਬਿਲਕੁਲ ਇਵੇਂ ਵਾਪਰਦਾ ਹੈ। ਇਸ ਨਾਲ ਸਮਾਜ ਵਿੱਚ ਦੋ ਧਿਰਾਂ ਦੀਆਂ ਦੋ ਵਿਰੋਧੀ ਜੀਵਨ ਹਾਲਤਾਂ ਬਣ ਜਾਂਦੀਆਂ ਹਨ- ਲੁਟੇਰੀ ਧਿਰ ਦੀਆਂ ਧਨ-ਦੌਲਤ ਦੇ ਅਫਰੇਵੇਂ ਅਤੇ ਐਸ਼ੋ-ਇਸ਼ਰਤ ਵਾਲੀਆਂ ਅਤੇ ਲੁੱਟੀਦੀਂ ਧਿਰ ਦੀਆਂ ਦੌਲਤੋਂ-ਵਿਹੂਣੇ ਗੈਰ-ਮਨੁੱਖੀ ਹਾਲਤਾਂ। ਆਪਣੇ ਦੇਸ਼ ਦੀ ਮਿਸਾਲ ਲਵੋ।

ਸਾਡੇ ਦੇਸ਼ ਦੇ 70 ਕਰੋੜ ਲੋਕ 20 ਰੁਪੈ ਦੀ ਆਮਦਨੀ ਨਾਲ ਗੁਜ਼ਾਰਾ ਕਰ ਰਹੇ ਹਨ, ਦੇਸ਼ ਦੇ 21 ਕਰੋੜ 80 ਲੱਖ ਲੋਕ ਭੁੱਖ-ਮਰੀ ਦਾ ਸ਼ਿਕਾਰ ਹਨ, ਦੂਸਰੇ ਪਾਸੇ ਸਾਡੇ ਦੇਸ਼ ਦੇ ਅਮੀਰ ਦੀ ਇੱਕ ਦਿਨ ਦੀ ਆਮਦਨ 28 ਲੱਖ ਰੁਪੈ ਤੋਂ ਉੱਪਰ ਹੈ, ਕਿਰਤੀ ਧਿਰ ਦੇ 35 ਕਰੋੜ ਲੋਕ ਤਾਂ ਰਾਤ ਨੂੰ ਭੁੱਖੇ ਸੌਂਦੇ ਹਨ ਦੂਸਰੇ ਪਾਸੇ ਇੱਥੋਂ ਦੇ ਕੁੱਝ ਅਮੀਰਾਂ ਦਾ ਇੱਕ ਦਿਨ ਦਾ ਖਰਚਾ 8 ਲੱਖ 35 ਹਜ਼ਾਰ ਰੁਪੈ ਹੈ, ਕਿਰਤੀ ਧਿਰ ਦੇ ਕਰੋੜਾਂ ਲੋਕਾਂ ਕੋਲ ਸੌਣ ਨੂੰ ਛੱਤ ਨਹੀਂ ਹੈ ਜਦ ਕਿ ਸਾਡੇ ਦੇਸ਼ ਦਾ ਅਮੀਰ ਮੁਕੇਸ਼ ਅੰਬਾਨੀ 47000 ਕਰੋੜ ਦਾ ਇੱਕ 27 ਮੰਜ਼ਲਾ ਮਹਿਲ ਬਣਾ ਰਿਹਾ ਹੈ, ਭੁੱਖ-ਮਰੀ ਦਾ ਸ਼ਿਕਾਰ ਸਮਿੱਤਰਾ ਨਾਂ ਦੀ ਇੱਕ ਔਰਤ ਆਪਣੀ ਨਵ-ਜਨਮੀ ਬੱਚੀ ਨੂੰ 10 ਰੁਪੈ ਵਿੱਚ ਵੇਚਣ 'ਤੇ ਮਜ਼ਬੂਰ ਹੋ ਰਹੀ ਹੈ, ਇੱਕ 14 ਸਾਲਾ ਬੱਚੀ ਨੇ ਚੌਲਾਂ ਦੀ ਇੱਕ ਪਲੇਟ ਬਦਲੇ ਆਪਣੀ ਆਬਰੂ ਵੇਚ ਦਿੱਤੀ, ਦੂਸਰੇ ਪਾਸੇ ਸਾਡੇ ਦੇਸ਼ ਦਾ ਓਲੰਪਿਕ ਐਸੋਸੀਏਸ਼ਨ ਦਾ ਪ੍ਰਧਾਨ ਸੁਰੇਸ਼ ਕਲਮਾਂਡੀ ਇੱਕ ਵਾਰ ਦੀ ਹਜ਼ਾਮਤ ਉੱਪਰ 50,000 ਖਰਚ ਕਰਦਾ ਹੈ, ਇਸ ਲੜੀ ਨੂੰ ਜਿੰਨੀ ਮਰਜ਼ੀ ਲੰਬੀ ਕਰ ਲਵੋ।

ਅਜਿਹੀਆਂ ਹਾਲਤਾਂ ਵਿੱਚ ਕਿਰਤੀ ਧਿਰ ਕੋਲ ਦੋ ਹੀ ਰਸਤੇ ਬਚਦੇ ਹਨ। ਪਹਿਲਾ, ਇਹ ਕਿ ਉਹ ਘੁਟ-ਘੁਟ ਕੇ ਅਤੇ ਤਿਲ-ਤਿਲ ਕਰਕੇ ਮਰਦੀ ਰਹੇ, ਖੁਦਕੁਸ਼ੀਆਂ ਕਰਦੀ ਰਹੇ (ਜਿਵੇਂ ਸਾਡੇ ਕਿਸਾਨ ਅਤੇ ਖੇਤ ਮਜ਼ਦੂਰ ਕਰ ਰਹੇ ਹਨ)। ਜਾਂ ਇਸਦਾ ਇੱਕ ਹੋਰ ਰੂਪ ਸਾਡੇ ਸਾਹਮਣੇ ਆ ਰਿਹਾ ਹੈ ਉਹ ਹੈ ਆਪਣੀਆਂ ਜੀਵਨ-ਹਾਲਤਾਂ ਦੀ ਕੁੱਝ ਬੇਹਤਰੀ ਲਈ ਘੋਲ ਕਰਦਿਆਂ ਆਤਮਦਾਹ ਕਰਨਾ (ਇਹ ਠੀਕ ਹੈ ਜਾਂ ਗਲਤ, ਇਹ ਇੱਕ ਵੱਖਰਾ ਵਿਸ਼ਾ ਹੈ) ਇਸ ਦੀ ਉੱਘੜਵੀਂ ਮਿਸਾਲ ਕਿਰਨਜੀਤ ਕੌਰ ਦੀ ਹੈ। ਉਸ ਲੜਕੀ ਨੇ ਤੇਲ ਛਿੜਕਕੇ ਆਪਣੇ ਆਪ ਨੂੰ ਮੌਤ ਹਵਾਲੇ ਕਰ ਦਿੱਤਾ। ਉਸਦੀ ਮੌਤ ਤੋਂ ਬਾਅਦ ਫੌਰੀ ਤੌਰ 'ਤੇ ਪੰਜਾਬ ਸਰਕਾਰ ਵੱਲੋਂ ਅਧਿਆਪਕਾਵਾਂ ਦੀ ਮੰਗਾਂ ਮੰਨਣ ਦਾ ਬਿਆਨ ਦਿੱਤਾ। ਜੇਕਰ ਇਹ ਮੰਗਾਂ ਜ਼ਾਇਜ਼ ਨਹੀਂ ਸਨ ਤਾਂ ਕਿਰਨਜੀਤ ਦੀ ਮੌਤ ਤੋਂ ਬਾਦ ਵੀ ਮੰਨਣ ਦੀ ਕੀ ਤੁਕ ਬਣਦੀ ਹੈ? ਜੇਕਰ ਜ਼ਾਇਜ਼ ਸਨ ਤਾਂ ਕਿਰਨਜੀਤ ਨੂੰ ਅਜਿਹਾ ਹੌਲਨਾਕ ਕਦਮ ਉਠਾਉਣ ਜਿਹੇ ਹਾਲਾਤ ਪੈਦਾ ਕਿਉਂ ਕੀਤੇ ਗਏ? ਹੁਣ ਕਿਰਤੀ ਧਿਰ ਦੇ ਦੂਸਰੇ ਰਸਤੇ ਵੱਲ ਆਈਏ। ਉਹ ਇਹ ਹੈ ਕਿ ਉਹ ਆਪਣੀਆਂ ਹਾਲਤਾਂ ਨੂੰ ਸੁਖਾਵਾਂ ਬਣਾਉਣ ਲਈ ਇਸ ਪ੍ਰਬੰਧ ਵਿਰੁੱਧ ਬੋਲੇ। ਪਰ ਜੇਕਰ ਉਹ ਬੋਲਦਾ ਹੈ, ਜੱਦੋਜਹਿਦ ਕਰਦਾ ਹੈ ਤਾਂ ਸਮਾਜਕ-ਪ੍ਰਬੰਧ ਤੇ ਕਾਬਜ਼ ਧਿਰ, ਇਸ ਨੂੰ ਅਸ਼ਾਂਤੀ ਦਾ ਨਾਮ ਦੇ ਦਿੰਦੀ ਹੈ ਅਤੇ ਕਾਨੂੰਨ, ਨਿਆਂ-

ਪ੍ਰਬੰਧ ਅਤੇ ਹਥਿਆਰਬੰਦ ਬਲਾਂ ਨੂੰ ਅਜਿਹੀ ਅਸ਼ਾਂਤੀ ਨੂੰ ਕੁਚਲ ਦੇਣ ਦੇ ਹੁਕਮ ਚਾੜ੍ਹ ਦਿੰਦੀ ਹੈ ਅਤੇ ਇਹ ਕੁਚਲਦੇ ਵੀ ਹਨ। ਸਮਾਜਕ-ਪ੍ਰਬੰਧ ਖਿਲਾਫ ਜੱਦੋਜਹਿਦ ਵਾਲੇ ਹਾਲਤ ਕਿਸ ਨੇ ਬਣਾਏ?

ਹੁਣ ਦੇਖੋ ਜੇਕਰ ਸਮਾਜਕ-ਪ੍ਰਬੰਧ ਲੁਟੇਰਾ ਨਾ ਹੁੰਦਾ ਤਾਂ ਨਾ ਤਾਂ ਅਜਿਹੀਆਂ ਹਾਲਤਾਂ ਬਣਨੀਆਂ ਸਨ ਜਿਸ ਵਿੱਚ ਮਨੁੱਖਾਂ ਨੂੰ ਖੁਦਕੁਸ਼ੀਆਂ, ਆਤਮਦਾਹ ਕਰਨਾ ਪੈਂਦਾ ਅਤੇ ਨਾ ਹੀ ਸਮਾਜਕ-ਪ੍ਰਬੰਧ ਖਿਲਾਫ ਉੱਠਣਾ ਪੈਂਦਾ। ਸੋ ਦੋ ਵਿਰੋਧੀ ਧਿਰਾਂ ਅਤੇ ਜੀਵਨ-ਹਾਲਤਾਂ ਪੈਦਾ ਕਰਨ ਵਾਲਾ ਸਮਾਜਕ-ਪ੍ਰਬੰਧ ਹੀ ਹਿੰਸਾ ਦਾ ਜਨਮਦਾਤਾ ਹੋ ਨਿੱਬੜਦਾ ਹੈ। **ਕੀ ਹਰ ਬਲ-ਪ੍ਰਯੋਗ ਹਿੰਸਾ ਹੁੰਦਾ ਹੈ:** ਦੋ ਬਿਲਕੁਲ ਵਿਰੋਧੀ ਸ਼ਬਦ ਹਨ- ਪਿਆਰ ਅਤੇ ਨਫਰਤ। "ਹਰ ਇੱਕ ਨੂੰ ਪਿਆਰ ਕਰੋ" ਬੜਾ ਦਿਲਕਸ਼ ਨੀਤੀ-ਵਚਨ ਹੈ। ਪਰ ਜੇਕਰ ਸਾਡੇ ਦੇਸ਼ 'ਤੇ ਕੋਈ ਹਮਲਾ ਕਰ ਦੇਵੇ ਤਾਂ ਸਾਡੀਆਂ ਫੌਜਾਂ ਉਨ੍ਹਾਂ ਨਾਲ ਟਕਰਾਉਣ ਅਤੇ ਖਦੇੜਨ ਦੀ ਬਜਾਏ 'ਪਿਆਰ' ਨਾਲ ਗਲਵੱਕੜੀ ਨਹੀਂ ਪਾਉਣਗੀਆਂ ਬਲਕਿ ਉਨ੍ਹਾਂ ਨੂੰ ਮਾਰ-ਮੁਕਾਉਣ ਤੱਕ ਜਾਣਗੀਆਂ ਅਤੇ ਇਹੀ ਦੇਸ਼-ਪ੍ਰੇਮ ਕਹਿਲਾਏਗਾ। ਉਨ੍ਹਾਂ ਦਾ ਮਨੁੱਖਾਂ ਦੀ ਜਾਨ ਤੱਕ ਲੈਣਾ ਹਿੰਸਾ ਨਹੀਂ ਕਿਹਾ ਜਾਵੇਗਾ ਕਿਉਂਕਿ ਇਹ ਉਨ੍ਹਾਂ ਵੱਲੋਂ ਨਹੱਕੀ ਜੰਗ ਦੇ ਖਿਲਾਫ ਲੜੀ ਜਾਂਦੀ ਹੱਕੀ ਜੰਗ ਕਹਿਲਾਏਗੀ। ਦੋ ਪਹਿਲਵਾਨ ਅਖਾੜੇ ਵਿੱਚ ਘੁਲਦੇ ਹਨ। ਦੋਨੋਂ ਹੀ ਇੱਕ-ਦੂਸਰੇ ਨੂੰ ਹਰਾਉਣ ਲਈ ਬਲ-ਪ੍ਰਯੋਗ ਕਰਦੇ ਹਨ। ਕੀ ਪਹਿਲਵਾਨਾਂ ਦਾ ਅਜਿਹਾ ਬਲ-ਪ੍ਰਯੋਗ ਕਰਨ ਨੂੰ ਹਿੰਸਾ ਕਹਿ ਸਕਦੇ ਹਾਂ? ਨਹੀਂ। ਇਹ ਤਾਂ ਖੇਡ ਲਈ ਜ਼ਰੂਰੀ ਹੈ।

ਕੀ ਮਨੁੱਖ ਨੂੰ ਤਕਲੀਫ-ਦੇਹ ਕਰਮ ਹੀ ਹਿੰਸਾ ਕਹਿਲਾਉਂਦਾ ਹੈ? ਡਾਕਟਰ ਲੋਕ ਸ਼ੂਗਰ ਦੇ ਮਰੀਜ਼ ਦੀ ਲੱਤ ਕੱਟ ਦਿੰਦੇ ਹਨ ਤਾਂ ਕਿ ਮਰੀਜ਼ ਦੀ ਜਾਨ ਬਚੀ ਰਹਿ ਸਕੇ। ਓਪਰੇਸ਼ਨ ਕਰਨ ਸਮੇਂ ਤੇਜ਼ਧਾਰ ਔਜ਼ਾਰ ਵੀ ਵਰਤਦੇ ਹਨ। ਕੀ ਮਨੁੱਖ ਨੂੰ ਤਕਲੀਫ-ਦੇਹ ਅਤੇ ਅਪਾਹਜ ਤੱਕ ਕਰ ਦੇਣ ਵਾਲੇ ਦਿਖਾਈ ਦਿੰਦੇ ਡਾਕਟਰ ਦੇ ਇਸ ਓਪਰੇਸ਼ਨ ਵਾਲੇ ਕਰਮ ਨੂੰ ਹਿੰਸਾ ਕਹਿ ਸਕਦੇ ਹਾਂ? ਨਹੀਂ, ਕਿਉਂਕਿ ਡਾਕਟਰ ਦਾ ਮਕਸਦ ਮਨੁੱਖ ਨੂੰ ਅਪਾਹਜ ਕਰਨਾ ਜਾਂ ਤਕਲੀਫ ਦੇਣਾ ਨਹੀਂ ਬਲਕਿ ਉਸਦਾ ਉਦੇਸ਼ ਮਨੁੱਖ ਦੀ ਜਾਨ ਬਚਾਉਣਾ ਹੈ। ਹੁਣ ਇਸਦੇ ਉਲਟ। ਕੋਈ ਦੁਸ਼ਟ ਮਨੁੱਖ ਕਿਸੇ ਦੂਸਰੇ ਮਨੁੱਖ ਦੀ ਜ਼ਮੀਨ-ਜਾਇਦਾਦ ਹੜੱਪ ਕਰਨ ਦੇ ਮਕਸਦ ਨਾਲ ਉਸਦੀ ਲੱਤ ਕੱਟ ਦਿੰਦਾ ਹੈ। ਇਸ ਨੂੰ ਹਿੰਸਾ ਕਿਹਾ ਜਾਵੇਗਾ ਕਿਉਂਕਿ ਦੁਸ਼ਟ ਮਨੁੱਖ ਦਾ ਉਦੇਸ਼ ਉਸ ਮਨੁੱਖ ਦੀ ਭਲਾਈ ਨਹੀਂ ਬਲਕਿ ਆਪਣਾ ਬੁਰਾ ਮਕਸਦ ਹਾਸਲ ਕਰਨਾ ਹੈ।

ਸੋ ਇਨ੍ਹਾਂ ਮਿਸਾਲਾਂ ਤੋਂ ਦੇਖਿਆ ਜਾ ਸਕਦਾ ਹੈ ਕਿ ਮਨੁੱਖ ਦੇ ਕਿਸੇ ਵੀ ਕਰਮ ਨੂੰ ਉਸਦੇ ਉਦੇਸ਼ ਨਾਲੋਂ ਵੱਖ ਕਰਕੇ ਵੇਖਿਆ, ਸਮਝਿਆ ਅਤੇ ਅੰਗਿਆ ਨਹੀਂ ਜਾ ਸਕਦਾ। ਕਿਸੇ ਵੀ ਬਲ-ਪ੍ਰਯੋਗ ਵਾਲੇ ਕਰਮ ਨੂੰ ਹਿੰਸਾ ਕਹਿਣ ਤੋਂ ਪਹਿਲਾਂ ਇਹ ਦੇਖਿਆ ਜਾਣਾ ਜ਼ਰੂਰੀ ਹੁੰਦਾ ਹੈ ਕਿ ਇਹ ਕਰਮ ਮਨੁੱਖਤਾ ਦੀ ਭਲਾਈ ਲਈ ਕੀਤਾ ਗਿਆ ਹੈ ਜਾਂ ਇਸ ਦੇ ਉਲਟ। ਹਰ ਬਲ-ਪ੍ਰਯੋਗ ਅਤੇ ਹਰ ਤਕਲੀਫ-ਦੇਹ ਕਰਮ ਹਿੰਸਾ ਨਹੀਂ ਹੁੰਦੀ। ਇਹ ਬਲ-ਪ੍ਰਯੋਗ ਜਾਂ ਸ਼ਕਤੀ-ਪ੍ਰਯੋਗ ਦਾ ਢੰਗ ਹਿੰਸਾ ਉਦੋਂ ਬਣਦਾ ਹੈ ਜਦੋਂ ਇਸ ਨੂੰ ਕਿਸੇ ਬੁਰੇ ਮਕਸਦ ਲਈ ਵਰਤਿਆ ਜਾਂਦਾ ਹੈ। ਤਾਂਹੀਓਂ ਭਗਤ ਸਿੰਘ ਨੇ ਲਿਖਿਆ ਸੀ ਕਿ "ਹਿੰਸਾ ਉਸ ਜ਼ਬਰ ਦਾ ਨਾਮ ਹੈ ਜੋ ਅਨਿਆਂ ਲਈ ਕੀਤਾ ਜਾਂਦਾ ਹੈ।"

**ਕਿਹੜੀ ਹਿੰਸਾ ਸਮਾਜ ਲਈ ਬੁਰੀ ਹੈ: ਅਤੇ ਕਿਹੜੀ ਬੁਰੀ ਨਹੀਂ?**

ਕੋਈ ਮਨੁੱਖ (ਜਾਂ ਮਨੁੱਖੀ ਸਮੂਹ) ਕਿਸੇ ਦੂਸਰੇ ਦੇਸ਼, ਕੌਮ ਅਤੇ ਲੋਕਾਂ ਜਾਂ ਆਪਣੇ ਹੀ ਦੇਸ਼, ਕੌਮ ਅਤੇ ਲੋਕਾਂ (ਜਾਂ ਦੋਨਾਂ ਦੀ) ਦੀ ਲੁੱਟ ਕਰਦਾ ਹੈ ਅਤੇ ਵਿਰੋਧ ਹੋਣ 'ਤੇ ਉਹ ਜ਼ਬਰ ਦੇ ਸਹਾਰੇ ਦੀ ਚੋਣ ਕਰਦਾ ਹੈ, ਉਦੋਂ ਇਹ ਹਿੰਸਾ ਬਣ ਜਾਂਦੀ ਹੈ ਕਿਉਂਕਿ ਉਦੋਂ ਇਸ ਦਾ ਉਦੇਸ਼ ਮਨੁੱਖਤਾ ਦੀ ਭਲਾਈ ਕਰਨ ਦੀ ਬਜਾਏ ਆਪਣੀ ਲੁੱਟ ਨੂੰ ਕਾਇਮ ਰੱਖਣ ਲਈ ਜ਼ਬਰ ਰਾਹੀਂ ਲੋਕਾਂ ਦੇ ਮਨਾਂ 'ਚ ਦਹਿਸ਼ਤ ਦਾ ਖੌਫ ਬਿਠਾਉਣਾ ਹੁੰਦਾ ਹੈ। ਹੁਣ **ਇਤਿਹਾਸ ਦੀ ਨਜ਼ਰ ਤੋਂ**; ਸਭ ਨੂੰ ਪਤਾ ਹੋਣਾ ਚਾਹੀਦਾ ਹੈ ਕਿ ਗੁਲਾਮ-ਦਾਰੀ ਯੁੱਗ ਵਿੱਚ ਗੁਲਾਮਾਂ ਦੀ ਹਾਲਤ ਪਸ਼ੂਆਂ ਸਮਾਨ ਸੀ। ਉਨ੍ਹਾਂ ਨੂੰ ਪਸ਼ੂਆਂ ਵਰਗੀ ਖੁਰਾਕ ਤਾਂ ਦਿੱਤੀ ਹੀ ਜਾਂਦੀ ਸੀ, ਮਾਲਕ ਦੇ ਮਰ ਜਾਣ 'ਤੇ ਉਸਦੇ ਵਾਰਸ ਨੂੰ ਹੋਰ ਜਾਇਦਾਦ ਵਿਰਾਸਤ ਵਿੱਚ ਮਿਲਣ ਦੇ ਨਾਲ ਨਾਲ ਉਸਦੇ ਗੁਲਾਮ ਵੀ ਵਿਰਾਸਤ ਵਿੱਚ ਮਿਲਦੇ ਸਨ, ਦਾਸ-ਦਾਸੀਆਂ ਦਾਜ-ਦਹੇਜ ਵਿੱਚ ਦਿੱਤੇ ਜਾਂਦੇ ਸਨ, ਖਰੀਦੇ-ਵੇਚੇ ਜਾਂਦੇ ਸਨ, ਗੁਲਾਮ-ਮਾਲਕ ਗੁਲਾਮਾਂ ਦੇ ਸਿਰਾਂ ਨੂੰ ਤੀਰ ਨਾਲ ਨਿਸ਼ਾਨੇ ਲਾਕੇ ਆਪਣਾ ਮਨ-ਪਰਚਾਵਾ ਕਰਦੇ ਸਨ ਅਤੇ ਇਸੇ ਤਰ੍ਹਾਂ ਹੋਰ ਬਹੁਤ ਕੁੱਝ।

ਕੀ ਇਨ੍ਹਾਂ ਹਾਲਤਾਂ ਵਿੱਚ ਗੁਲਾਮਾਂ ਦਾ ਪੈਦਾਵਾਰ ਵਧਾਉਣ ਵਿੱਚ ਮੋਹ ਹੋ ਸਕਦਾ ਸੀ? ਨਹੀਂ, ਬਿਲਕੁਲ ਵੀ ਨਹੀਂ। ਇਸ ਲਈ ਹਜ਼ਾਰਾਂ ਸਾਲ ਗੁਲਾਮਾਂ ਦੀਆਂ ਇਹ ਹਾਲਤਾਂ ਰਹਿਣ 'ਤੇ ਉਨ੍ਹਾਂ ਦੀ ਪੈਦਾਵਾਰ ਵਿੱਚ ਦਿਲਚੱਸਪੀ ਘਟਦੀ ਗਈ ਅਤੇ ਪੈਦਾਵਾਰ ਖੜੋਤ ਵਿੱਚ ਆ ਗਈ। ਪੈਦਾਵਾਰ ਵਿੱਚ ਖੜੋਤ ਆ ਜਾਣ ਦਾ ਸਿੱਟਾ ਸਮਾਜ ਦੇ ਵਿਕਾਸ ਦੀ ਖੜੋਤ ਹੁੰਦਾ ਹੈ। ਓਧਰ ਗੁਲਾਮ ਧਿਰ ਕਿਉਂਕਿ ਗੁਲਾਮ-ਮਾਲਕਾਂ ਵੱਲੋਂ ਬੇਗਾਨਗੀ ਅਤੇ ਪਸ਼ੂਆਂ ਤੋਂ ਵੀ ਭੈੜੀ ਹਾਲਤ ਵਿੱਚ ਸੁੱਟ ਦਿੱਤੇ ਗਏ ਸਨ, ਇਸ ਲਈ ਪੈਦਾਵਾਰ ਤੋਂ ਮੋਹ ਭੰਗ ਹੋਣ ਦੇ ਨਾਲ ਨਾਲ ਉਨ੍ਹਾਂ ਅੰਦਰ ਰੋਹ ਜਾਗ ਪਿਆ। ਮਹਾਤਮਾ ਬੁੱਧ ਨੇ ਗੁਲਾਮਾਂ ਨੂੰ ਲੜਾਈ ਲਈ ਵਿਚਾਰਧਾਰਕ ਹਥਿਆਰ



ਦੇ ਦਿੱਤਾ ਜਦੋਂ ਉਨ੍ਹਾਂ ਕਿਹਾ ਕਿ ਪ੍ਰਮਾਤਮਾ ਤੇ ਆਤਮਾ ਦੀ ਕੋਈ ਹੋਂਦ ਨਹੀਂ। ਇਸ ਦਾ ਭਾਵ ਇਹ ਸੀ ਕਿ ਜਦੋਂ ਪ੍ਰਮਾਤਮਾ ਹੀ ਨਹੀਂ ਤਾਂ ਗੁਲਾਮ-ਮਾਲਕ ਕਿਸੇ ਪ੍ਰਮਾਤਮਾ ਵੱਲੋਂ ਭੇਜੇ ਹੋਏ ਨਹੀਂ ਕਿ ਉਹ ਗੁਲਾਮਾਂ ਤੇ ਰਾਜ ਕਰਨ। ਗੁਲਾਮ-ਮਾਲਕ ਵੀ ਗੁਲਾਮਾਂ ਦੀ ਤਰ੍ਹਾਂ ਇੱਕ ਆਮ ਇਨਸਾਨ ਹਨ। ਅਜਿਹੀਆਂ ਹਾਲਤਾਂ ਵਿੱਚ ਗੁਲਾਮਾਂ ਨੇ ਬਗਾਵਤਾਂ ਕਰਕੇ ਗੁਲਾਮ-ਮਾਲਕਾਂ ਨੂੰ ਲਾਹ ਦਿੱਤਾ; ਗੁਲਾਮਦਾਰੀ ਯੁੱਗ ਦੇ ਪੈਦਾਵਾਰੀ ਰਿਸ਼ਤਿਆਂ ਦਾ ਭੋਗ ਪਾਇਆ ਅਤੇ ਅੱਗੇ ਜਗੀਰਦਾਰੀ ਯੁੱਗ ਸ਼ੁਰੂ ਹੋਇਆ।

ਇਸੇ ਤਰ੍ਹਾਂ ਜਗੀਰਦਾਰੀ ਯੁੱਗ ਵਿੱਚ ਪੈਦਾ ਹੋਈ ਸਰਮਾਏਦਾਰੀ ਜਮਾਤ ਅਤੇ ਕਿਸਾਨਾਂ ਨੇ ਬਗਾਵਤਾਂ ਕੀਤੀਆਂ ਅਤੇ ਇੰਗਲੈਂਡ ਵਿੱਚ ਤਾਂ ਸਰਮਾਏਦਾਰੀ ਨੇ ਉੱਥੋਂ ਦੇ ਰਾਜੇ ਕਿੰਗ ਚਾਰਲਸ-ਪਹਿਲੇ ਨੂੰ ਹਰਾਕੇ ਮੌਤ ਦੇ ਘਾਟ ਉਤਾਰ ਦਿੱਤਾ। ਇੰਗਲੈਂਡ ਵਿੱਚ ਉਸਤੋਂ ਬਾਅਦ ਸਨਅਤੀ ਤਰੱਕੀ ਹੋਈ ਜੋ ਜਗੀਰਦਾਰੀ ਯੁੱਗ ਤੋਂ ਸਮਾਜ ਵਿੱਚ ਅਗਲੇਰੇ ਪੜਾਅ ਸੀ।

ਸਰਮਾਏਦਾਰੀ ਦੌਰ ਦੇ ਪੈਦਾਵਾਰੀ ਰਿਸ਼ਤਿਆਂ ਨੇ ਰੂਸ ਅੰਦਰ ਜਦੋਂ ਲੋਕਾਂ ਅੰਦਰ ਜਿਉਣਾ ਦੁੱਭਰ ਕੀਤਾ ਅਤੇ ਉਨ੍ਹਾਂ ਅੰਦਰ ਚੇਤਨਤਾ ਆਈ ਤਾਂ ਲੈਨਿਨ ਦੀ ਅਗਵਾਈ ਹੇਠ ਜ਼ਾਰ ਦੇ ਰਾਜ ਦਾ ਭੋਗ ਪਾਉਣ ਲਈ ਜ਼ਾਰ ਦੀਆਂ ਫੌਜਾਂ ਸਮੇਤ ਕਿੰਨੇ ਹੀ ਜਗੀਰਦਾਰਾਂ ਨੂੰ ਮਾਰਿਆ ਗਿਆ। ਸਮਾਜ ਨੂੰ ਸਮਾਜਵਾਦੀ ਰਾਜ, ਜੋ ਸਰਮਾਏਦਾਰੀ ਨਾਲੋਂ ਉੱਚਤਮ ਪੜਾਅ ਹੁੰਦਾ ਹੈ, ਸਥਾਪਤ ਕੀਤਾ ਗਿਆ। ਜਿੰਨਾ ਚਿਰ ਰੂਸ ਵਿੱਚ ਸਮਾਜਵਾਦੀ ਰਾਜ ਕਾਇਮ ਰਿਹਾ ਉੱਥੋਂ ਦੇ ਸਮਾਜ ਵਿੱਚ ਅਜਿਹੀ ਤਰੱਕੀ, ਖੁਸ਼ਹਾਲੀ ਅਤੇ ਆਜ਼ਾਦੀ ਵਾਲਾ ਮਾਹੌਲ ਬਣਿਆ ਉੱਥੋਂ ਧਰਮੀ ਦੰਗੇ-ਫਸਾਦ ਖਤਮ ਹੋ ਗਏ। ਸੋ ਅਸੀਂ ਦੇਖਦੇ ਹਾਂ ਕਿ ਗੁਲਾਮਦਾਰੀ ਯੁੱਗ ਤੋਂ ਲੈ ਕੇ ਸਮਾਜਵਾਦੀ ਰਾਜ ਸਥਾਪਤ ਕਰਨ ਦੇ ਸਮਾਜਕ-ਵਿਕਾਸ ਦੇ ਰਾਹ 'ਤੇ ਥਾਂ ਥਾਂ ਬਲ-ਪ੍ਰਯੋਗ ਹੋਇਆ ਹੈ। ਸਾਡੇ ਦੇਸ਼ ਵਿੱਚ ਇੱਕ ਪਾਸੇ ਜ਼ਲਿਆਂਵਾਲੇ ਬਾਗ ਵਿੱਚ ਜਨਰਲ ਡਾਇਰ ਵੱਲੋਂ ਕੀਤਾ ਗਿਆ ਬਲ-ਪ੍ਰਯੋਗ ਹੈ ਅਤੇ ਦੂਸਰੇ ਪਾਸੇ ਇਸੇ ਡਾਇਰ ਨੂੰ ਮਾਰ-ਮੁਕਾਉਣ ਲਈ ਸ਼ਹੀਦ ਊਧਮ ਸਿੰਘ ਵੱਲੋਂ ਕੀਤਾ ਗਿਆ ਬਲ-ਪ੍ਰਯੋਗ ਹੈ, ਇੱਕ ਪਾਸੇ ਅੰਗਰੇਜ਼ਾਂ ਵੱਲੋਂ ਲਾਲਾ ਲਾਜਪਤ ਰਾਏ ਨੂੰ ਮਾਰ-ਮੁਕਾਉਣ ਦਾ ਬਲ-ਪ੍ਰਯੋਗ ਹੈ ਅਤੇ ਦੂਸਰੇ ਪਾਸੇ ਇਸਦਾ ਬਦਲਾ ਲੈਣ ਲਈ ਸਾਂਡਰਸ ਨੂੰ ਮਾਰ-ਮੁਕਾਉਣ ਦਾ ਭਗਤ ਸਿੰਘ ਵਰਗਿਆਂ ਦਾ ਬਲ-ਪ੍ਰਯੋਗ ਹੈ ਅਤੇ ਇਸੇ ਤਰ੍ਹਾਂ ਹੋਰ ਅਨੇਕਾਂ ਉਦਾਹਰਣਾਂ ਹਨ। ਇਤਿਹਾਸ ਵੀ ਸ਼ਕਤੀ-ਪ੍ਰਯੋਗ ਕਰਨ ਦੀਆਂ ਮਿਸਾਲਾਂ ਨਾਲ ਭਰਿਆ ਪਿਆ ਹੈ। ਇਸ ਲਈ ਇਹ ਦੇਖਣਾ ਜ਼ਰੂਰੀ ਬਣ ਜਾਂਦਾ ਹੈ ਕਿ ਸਮਾਜ ਨੂੰ ਮਨੁੱਖੀ ਬਣਾਉਣ ਲਈ ਵਰਤਿਆ ਜਾਣ ਵਾਲਾ ਬਲ-ਪ੍ਰਯੋਗ ਵੀ ਹਿੰਸਾ ਹੈ? ਜਾਂ ਕੀ ਸਮਾਜ 'ਚ ਗੈਰ-ਮਨੁੱਖੀ ਹਾਲਤਾਂ ਨੂੰ ਕਾਇਮ ਰੱਖਣ ਲਈ ਵਰਤਿਆ ਜਾਂਦਾ ਬਲ-ਪ੍ਰਯੋਗ ਹਿੰਸਾ ਹੈ?, ਇਨ੍ਹਾਂ ਗੱਲਾਂ ਦਾ ਨਿਰਣਾ ਹਰ ਮਨੁੱਖਤਾ-ਪੱਖੀ ਵਿਅਕਤੀ ਨੇ ਆਪੋ-ਆਪਣੀ ਸੋਚ ਅਨੁਸਾਰ ਵੇਖਣਾ ਹੈ। **ਹਾਂ, ਅਸੀਂ ਇੱਥੇ ਇੱਕ ਗੱਲ ਹੀ ਕਹਾਂਗੇ ਕਿ ਹਰ ਹਿੰਸਾ, ਮਨੁੱਖਤਾ ਵਿਰੋਧੀ ਨਹੀਂ ਹੁੰਦੀ।** ਕਿਸੇ ਵੀ ਕਰਮ ਦੇ ਠੀਕ ਜਾਂ ਗਲਤ ਦੀ ਕਸੌਟੀ ਸਿਰਫ ਤੇ ਸਿਰਫ ਮਨੁੱਖਤਾ ਦੀ ਭਲਾਈ ਹੈ। ਜੋ ਵੀ ਕਰਮ ਮਨੁੱਖਤਾ ਦੀ ਭਲਾਈ ਵਾਲਾ ਹੈ ਉਹ ਠੀਕ ਹੈ ਜੋ ਮਨੁੱਖਤਾ ਦੀ ਭਲਾਈ ਦੇ ਉਲਟ ਹੈ, ਉਹ ਗਲਤ ਹੈ।

**ਕੀ ਹਿੰਸਾ ਖਤਮ ਹੋ ਸਕਦੀ ਹੈ?** ਹਾਂ, ਹੋ ਸਕਦੀ ਹੈ। ਜੇਕਰ ਸਮਾਜ ਵਿੱਚੋਂ ਹਿੰਸਾ ਨੂੰ ਖਤਮ ਕਰਨਾ ਹੈ ਤਾਂ ਲਾਜ਼ਮੀ ਹੀ ਸਮਾਜ ਵਿੱਚੋਂ ਨਾਂਹ-ਪੱਖੀ ਤੱਤ ਖਤਮ ਕਰਨੇ ਹੋਣਗੇ ਜਿਹੜੇ ਹਿੰਸਾ ਨੂੰ ਜਨਮ ਦਿੰਦੇ ਹਨ। ਉਹ ਇਉਂ ਕਿ ਸਮਾਜ ਦੀ ਬਣਤਰ (ਜਾਂ ਪ੍ਰਬੰਧ) ਅਜਿਹਾ ਬਣਾਉਣਾ ਪਵੇਗਾ ਕਿ ਕਿਸੇ ਨੂੰ ਸਮਾਜ ਵਿੱਚ ਵਿਚਰਦਿਆਂ ਬੇਗਾਨਗੀ, ਅਧੀਨਗੀ, ਲਾਚਾਰਗੀ, ਧੱਕੇ ਜਾਂ ਅਨਿਆਂ ਹੋਣ ਆਦਿ ਦਾ ਅਹਿਸਾਸ ਨਾ ਹੋਵੇ। ਕਿਸੇ ਮਨੁੱਖ ਨੂੰ ਇਹ ਮਹਿਸੂਸ ਨਾ ਹੋਵੇ ਕਿ ਉਸਨੂੰ ਮਨੁੱਖ ਹੀ ਨਹੀਂ ਸਮਝਿਆ ਜਾ ਰਿਹਾ। ਮਨੁੱਖ ਨੂੰ ਇਉਂ ਨਾ ਲੱਗੇ ਕਿ ਉਸਦੇ ਕੀਤੇ ਕੰਮ ਦੀ ਕਦਰ ਨਹੀਂ ਪਾਈ ਜਾ ਰਹੀ, ਉਸਨੂੰ ਆਜ਼ਾਦੀ ਨਾਲ ਜੀਵਨ ਮਾਨਣ ਲਈ ਕੋਈ ਸੁਖ-ਸੁਵਿਧਾਵਾਂ ਅਤੇ ਮੌਕੇ ਨਹੀਂ ਹਨ, ਮਨੁੱਖ ਨੂੰ ਕਿਸੇ ਇੱਕ ਧਿਰ ਦੇ ਵਿਹਲੇ ਰਹਿਕੇ ਐਸ਼ੋ-ਆਰਾਮ ਕਰਨ ਅਤੇ ਉਸਦੇ ਆਪਣੇ ਕੰਮ ਕਰਨ ਦੇ ਬਾਵਜੂਦ ਤੜਫ ਤੜਫ ਕੇ ਮਰਨ ਵਾਲੀਆਂ ਹਾਲਤਾਂ ਨਜ਼ਰ ਨਾ ਆਉਣ, ਕਿਸੇ ਨੂੰ ਮਜ਼ਬੂਰੀ ਵੱਸ ਆਪਣੀ ਆਬਰੂ ਨਾ ਲੁਟਾਉਣੀ ਪਵੇ, ਅਤੇ ਇਸੇ ਤਰ੍ਹਾਂ ਦੇ ਹੋਰ ਸਾਰਾ ਕੁੱਝ। ਭਾਵ ਇਹ ਕਿ ਮਨੁੱਖ ਨੂੰ ਸਮਾਜ ਆਪਣਾ ਰਖਵਾਲਾ ਲੱਗੇ। ਜਦੋਂ ਅਜਿਹਾ ਨਰੋਈਆਂ ਕਦਰਾਂ-ਕੀਮਤਾਂ ਵਾਲਾ ਸਮਾਜ (ਸਮਾਜਕ ਮਾਹੌਲ) ਉਸਰ ਜਾਵੇਗਾ ਤਾਂ ਮਨੁੱਖ ਵੀ ਸਮਾਜ ਨੂੰ ਬੇਗਾਨਾ ਨਹੀਂ ਬਲਕਿ ਆਪਣਾ ਸਮਝਣ ਲੱਗੇਗਾ ਅਤੇ ਉਹ ਸਮਾਜ ਪ੍ਰਤੀ ਹਿੰਸਾ ਨਹੀਂ ਬਲਕਿ ਆਪਣੇ ਆਪਨੂੰ ਸਮਰਪਿਤ ਕਰੇਗਾ। ਉਦੋਂ ਮਨੁੱਖ ਸਮਾਜੀ-ਪ੍ਰਾਣੀਆਂ ਨਾਲ ਭੇੜ ਵਿੱਚ ਪੈਣ ਦੀ ਥਾਂ ਸਿਰਫ ਤੇ ਸਿਰਫ ਕੁਦਰਤ ਨਾਲ ਭੇੜ ਵਿੱਚ ਰਹੇਗਾ ਅਤੇ ਇਹ ਵੀ ਮਨੁੱਖੀ ਉੱਨਤੀ ਅਤੇ ਖੁਸ਼ਹਾਲੀ ਲਈ। ਇੱਥੋਂ ਤੱਕ ਕਿ ਉਹ ਕੁਦਰਤ ਨਾਲ ਭੇੜ ਕਰਦਾ ਹੋਇਆ ਵੀ ਕੁਦਰਤ ਨਾਲ ਵੀ ਸਮਤੋਲ ਬਣਾਈ ਰੱਖੇਗਾ। ਸੋ ਮੁਕਦੀ ਗੱਲ ਮਨੁੱਖ ਨੂੰ ਅਹਿੰਸਕ ਨਹੀਂ, ਬਲਕਿ ਸਮਾਜਕ ਨੂੰ ਅਹਿੰਸਕ ਬਣਾਉਣ ਦੀ ਲੋੜ ਹੈ ਜਿਸ ਵਿੱਚੋਂ ਮਨੁੱਖ ਅੰਦਰ ਹਿੰਸਾ ਦੀ ਪ੍ਰਵਿਰਤੀ ਨਾ ਜਾਗੇ। ਇਸ ਤਰ੍ਹਾਂ ਨਾਲ ਸਮਾਜ ਵਿੱਚੋਂ ਹਿੰਸਾ ਖਤਮ ਹੋ ਜਾਵੇਗੀ।

* 98760-53561



ਦਵਾਈਆਂ ਤੇ ਸਿਹਤ-1

# ਦਵਾਈਆਂ ਤੋਂ ਮੁਨਾਫ਼ੇ ਤੱਕ



ਡਾ. ਸ਼ਿਆਮ ਸੁੰਦਰ ਦੀਪਤੀ

ਅਸੀਂ ਸਿਹਤ ਵਿਭਾਗ ਵੱਲੋਂ ਇੱਕ ਸਰਵੇਖਣ ਕਰਨ ਲਈ ਸੁਆਲਾਂ ਦੀ ਇੱਕ ਸੂਚੀ ਬਣਾ ਰਹੇ ਸਾਂ। ਉਸ ਵਿੱਚ ਸਿਹਤ ਸਬੰਧੀ ਹੋਰ ਸੁਆਲਾਂ ਤੋਂ ਇਲਾਵਾ ਪਰਿਵਾਰ ਦੀ ਆਮਦਨ ਤੇ ਪਰਿਵਾਰ ਵੱਲੋਂ ਕੀਤੇ ਜਾਣ ਵਾਲੇ ਖ਼ਰਚੇ ਬਾਰੇ ਵੀ ਇੱਕ-ਇੱਕ ਸੁਆਲ ਸੀ। ਆਮਦਨ ਵਿੱਚ ਵੱਖ-ਵੱਖ ਸੋਮਿਆਂ ਦਾ ਜ਼ਿਕਰ ਸੀ, ਜਿਵੇਂ ਜ਼ਮੀਨ, ਦੁਕਾਨ, ਨੌਕਰੀ, ਦਿਹਾੜੀ ਅਤੇ ਖ਼ਰਚਿਆਂ ਦੀ ਸੂਚੀ ਕੁਝ ਲੰਮੀ ਸੀ। ਦੋ ਹਿੱਸਿਆਂ ਵਿੱਚ ਵੰਡੀ ਹੋਈ ਸੀ, ਭਾਵ ਮਹੀਨਾਵਾਰ ਤੇ ਸਲਾਨਾ ਖ਼ਰਚੇ। ਮਹੀਨਾਵਾਰ ਖ਼ਰਚਿਆਂ ਵਿੱਚ ਖ਼ੁਰਾਕ, ਮਕਾਨ ਦਾ ਕਿਰਾਇਆ, ਪਾਣੀ-ਬਿਜਲੀ ਦੇ ਬਿੱਲ, ਬੱਚਿਆਂ ਦੀ ਪੜ੍ਹਾਈ ਜਦਕਿ ਸਲਾਨਾ ਖ਼ਰਚਿਆਂ ਵਿੱਚ ਕੱਪੜੇ, ਵਾਰ-ਤਿਓਹਾਰ, ਵਿਆਹ ਸ਼ਾਦੀ ਦੇ ਖ਼ਰਚੇ ਆਦਿ ਸ਼ਾਮਲ ਸਨ। ਇੱਕ ਗੱਲ ਉੱਪਰ ਚਰਚਾ ਹੋਣ ਲੱਗੀ ਕਿ ਮਹੀਨਾਵਾਰ ਸੂਚੀ ਵਿੱਚ ਸ਼ਾਮਲ ਦਵਾਈਆਂ ਅਤੇ ਬਿਮਾਰੀ ਦਾ ਖ਼ਰਚਾ। ਇਸ ਉੱਪਰ ਚਰਚਾ ਦਾ ਮੁੱਖ ਕਾਰਣ ਸੀ ਕਿ ਇਹ ਕਿੰਨੀ ਹਾਸੋਹੀਣੀ ਗੱਲ ਹੈ ਕਿ ਬਿਮਾਰੀ ਅਤੇ ਦਵਾਈਆਂ ਸਾਡੀ ਜ਼ਿੰਦਗੀ ਦਾ ਇੱਕ ਅਹਿਮ ਹਿੱਸਾ ਬਣ ਗਈਆਂ ਹਨ ਤੇ ਹਰ ਮਹੀਨੇ ਸਾਡੇ ਬਣਨ ਵਾਲੇ ਘਰੇਲੂ ਬਜਟ ਵਿੱਚ ਇਨ੍ਹਾਂ ਲਈ ਥਾਂ ਬਣ ਗਈ ਹੈ।

ਇਹ ਠੀਕ ਹੈ ਕਿ ਮਨੁੱਖੀ ਲੱਭਤਾਂ ਤੇ ਕਾਢਾਂ ਵਿੱਚੋਂ ਦਵਾਈ ਦੀ ਕਾਢ ਇੱਕ ਅਹਿਮ ਪ੍ਰਾਪਤੀ ਹੈ। ਇਸ ਦੇ ਨਾਲ ਹੀ ਇਹ ਸਮਝ ਵੀ ਮਨੁੱਖੀ ਸੋਚ ਦਾ ਅਹਿਮ ਹਿੱਸਾ ਰਹੀ ਹੈ ਕਿ ਮਨੁੱਖ ਵੱਲੋਂ ਕਿਸੇ ਵੀ ਕਾਢ ਦਾ ਮਨੁੱਖੀ ਸਰੋਕਾਰ ਹੋਣਾ ਪਹਿਲੀ ਸ਼ਰਤ ਹੈ। ਮਨੁੱਖੀ ਸਰੋਕਾਰ ਦਾ ਮੁਢਲਾ ਪਹਿਲੂ ਹੈ: ਘੱਟ ਔਕੜਾਂ ਵਾਲੀ, ਵਧੀਆ ਤੇ ਸੁਖਾਲੀ ਜ਼ਿੰਦਗੀ। ਤੁਸੀਂ ਮਨੁੱਖੀ ਹੋਂਦ ਤੋਂ ਹੁਣ ਤੱਕ ਮਨੁੱਖ ਦੇ ਸੰਘਰਸ਼ ਦੀ ਗਾਥਾ ਨੂੰ ਜਾਣੋਗੇ ਤਾਂ ਉਸ ਵਿੱਚ ਅੱਗ ਦੀ ਕੁਦਰਤ ਵਿੱਚੋਂ ਲੱਭਤ ਜਾਂ ਖ਼ੇਤੀਬਾੜੀ ਦਾ ਢੰਗ ਸਿੱਖਣ ਦੀ ਗੱਲ ਸੀ ਤਾਂ ਇਹ ਮਨੁੱਖ ਨੂੰ ਇੱਕ ਟਿਕਾਊ ਜ਼ਿੰਦਗੀ ਦੇਣ ਦੇ ਉਪਰਾਲੇ ਸਨ। ਇਸੇ ਤਰ੍ਹਾਂ ਚਾਹੇ ਪੱਥਰ ਤੇ ਚਾਹੇ ਧਾਤੂ ਯੁੱਗ ਵਿੱਚ ਸੰਦ ਬਣੇ ਤੇ ਹੋਰ ਵਿਕਾਸ ਹੋਇਆ ਤਾਂ ਇਨ੍ਹਾਂ ਦਾ ਮਕਸਦ ਸੀ, ਮਨੁੱਖੀ ਕਾਰਗੁਜ਼ਾਰੀ ਨੂੰ ਸੌਖਾ ਤੇ ਕਾਰਜ ਨੂੰ ਤੇਜ਼ੀ ਪ੍ਰਦਾਨ ਕਰਨਾ। ਇਸੇ ਲੜੀ ਵਿੱਚ ਹੀ ਦਵਾਈਆਂ ਦੀ ਕਾਢ ਵੀ ਮਨੁੱਖੀ ਵਿਕਾਸ ਜਿੰਨੀ ਹੀ ਪੁਰਾਣੀ ਗਾਥਾ ਹੈ। ਦਵਾਈ ਦਾ ਮੂਲ ਮਨੋਰਥ, ਮਨੁੱਖੀ ਜ਼ਿੰਦਗੀ ਵਿੱਚੋਂ ਦਰਦ ਦੂਰ ਕਰਨਾ ਹੀ ਹੈ। ਦਰਦ ਸਹੀ ਅਰਥਾਂ ਵਿੱਚ ਕਿਸੇ ਵੀ ਜੀਵ ਦੀ ਉਹ ਸਥਿਤੀ ਹੈ, ਜਦੋਂ ਕੋਈ ਵੀ ਇਸ ਤੋਂ ਰਾਹਤ ਪਾਉਣ ਲਈ ਹੱਥ-ਪੈਰ ਮਾਰਦਾ ਹੈ। ਇਸ ਪੱਖੋਂ ਇਹ ਇੱਕ ਚੰਗਾ ਸੰਕੇਤਕ ਗੁਣ ਵੀ ਹੈ ਕਿ ਮਨੁੱਖ ਇਸ ਦੇ ਉਪਰਾਲੇ ਲਈ ਫ਼ੌਰੀ ਉੱਦਮ ਕਰਦਾ ਹੈ। ਦਰਦ ਦੀ ਗੱਲ ਕਰਦਿਆਂ ਅਸੀਂ ਸਾਰੇ ਜੀਵ ਜਗਤ ਦੀ ਗੱਲ ਕਰਦੇ ਹਾਂ ਪਰ ਦਰਦ ਨੂੰ ਬਿਮਾਰੀਆਂ ਨਾਲ ਜੋੜ ਕੇ ਵੇਖੀਏ ਤਾਂ ਪਤਾ ਚਲਦਾ ਹੈ ਕਿ ਜੀਵਾਂ-ਜਾਨਵਰਾਂ ਵਿੱਚ ਬਿਮਾਰੀਆਂ ਮਨੁੱਖਾਂ ਦੇ ਮੁਕਾਬਲੇ ਘੱਟ ਹੁੰਦੀਆਂ ਹਨ। ਜੇਕਰ ਇਸ ਵਰਤਾਰੇ ਨੂੰ ਘੋਖਿਆ ਜਾਵੇ ਤਾਂ ਇੱਕ ਪਹਿਲੂ ਜੋ ਸਾਨੂੰ ਮਨੁੱਖ ਦੀ ਸਰੀਰਕ ਕਾਰਜ ਪ੍ਰਣਾਲੀ ਦੇ ਗਿਆਨ ਰਾਹੀਂ ਪਤਾ ਹੈ, ਉਹ ਇਹ ਕਿ ਮਨੁੱਖੀ ਸਰੀਰ ਵਿੱਚ ਬਿਮਾਰੀਆਂ ਨਾਲ ਲੜਨ ਦੀ ਕੁਦਰਤੀ ਤਾਕਤ ਹੈ। ਹਰ ਜੀਵ ਦੇ ਸਰੀਰ ਵਿੱਚ ਇੱਕ ਸੰਪੂਰਨ ਸੁਰੱਖਿਆ ਪ੍ਰਣਾਲੀ ਹੁੰਦੀ ਹੈ। ਆਪਾਂ ਖ਼ੁਦ ਜ਼ਿੰਦਗੀ ਵਿੱਚ ਵੇਖਦੇ ਹਾਂ ਕਿ ਕਈ ਲੋਕ ਗਰਮੀ ਦਾ ਅਸਰ ਛੇਤੀ ਕਬੂਲਦੇ ਹਨ ਤੇ ਕਈ ਠੰਡ ਦੀ ਮਾਰ ਹੇਠ ਜਲਦੀ ਆਉਂਦੇ ਹਨ। ਦਵਾਈ ਦੀ ਲੋੜ ਅਤੇ ਕਾਢ ਬਾਰੇ ਗੱਲ ਕਰਦਿਆਂ ਇਸ ਗੱਲ ਦਾ ਜ਼ਿਕਰ ਵੀ ਜ਼ਰੂਰੀ ਹੈ ਕਿ ਸਾਨੂੰ ਉਨ੍ਹਾਂ ਪ੍ਰਸਥਿਤੀਆਂ ਬਾਰੇ ਵੀ ਜਾਣਨ ਦੀ ਲੋੜ ਹੈ ਕਿ ਮਨੁੱਖੀ ਕਾਰਜ ਪ੍ਰਣਾਲੀ ਵਿੱਚ ਕੀ ਵੱਖਰਾ ਹੈ ਜੋ ਦਵਾਈਆਂ ਦੀ ਲੋੜ ਨੂੰ ਹੌਲੀ-ਹੌਲੀ ਇੱਕ ਲਾਜ਼ਮੀ ਸੂਚੀ ਦਾ ਇੱਕ ਹਿੱਸਾ ਬਣਾ ਰਿਹਾ ਹੈ। ਅਸੀਂ ਇਹ ਚੰਗੀ ਤਰ੍ਹਾਂ ਜਾਣਦੇ ਹਾਂ ਕਿ ਜੀਵਾਂ ਜਾਨਵਰਾਂ ਵਾਂਗ ਮਨੁੱਖ ਸਿਰਫ਼ ਖ਼ੁਰਾਕ ਖਾਣ ਲਈ ਸਵੇਰੇ ਨਹੀਂ ਨਿਕਲਦਾ ਤੇ ਰਾਤੀਂ ਆ ਕੇ ਸੌਂ ਨਹੀਂ ਜਾਂਦਾ। ਉਹ ਪੈਦਾਵਾਰ ਲਈ ਖ਼ੇਤਾਂ ਵਿੱਚ ਹਲ ਚਲਾਉਂਦਾ ਹੈ, ਫ਼ਸਲ ਬੀਜਦਾ ਤੇ ਕਟਾਈ ਕਰਦਾ ਹੈ। ਪਸੀਨਾ ਵਹਾਉਂਦਾ ਹੈ। ਹੱਡ ਭੰਨਵੀਂ ਮਿਹਨਤ ਕਰਦਾ ਹੈ। ਉਹ ਕੁਦਰਤ ਦੇ ਦਿਨ ਰਾਤ ਜਾਂ ਗਰਮੀ ਸਰਦੀ ਮੁਤਾਬਕ ਆਪਣੇ ਆਪ ਨੂੰ ਨਿਯੰਤ੍ਰਿਤ ਨਹੀਂ ਕਰਦਾ ਸਗੋਂ ਆਪਣੇ ਆਲੇ ਦੁਆਲੇ ਨੂੰ ਆਪਣੇ ਸਰੀਰ ਅਨੁਸਾਰ ਢਾਲਦਾ ਹੈ। ਇੱਕ ਪਾਸੇ ਉਸ ਨੇ ਆਪਣੇ ਆਪ ਨੂੰ ਇੱਕ ਥਾਂ ਤੇ ਟਿਕਾਇਆ ਹੈ। ਰੋਜ਼ ਮਰ੍ਹਾ ਦੀ ਖ਼ੁਰਾਕੀ ਭਾਲ ਲਈ ਨੱਠ-ਭੱਜ ਨੂੰ ਘੱਟ ਕੀਤਾ ਹੈ ਤੇ ਦੂਸਰੇ ਪਾਸੇ ਉਸ ਨੇ ਖ਼ਾਣ-ਪੀਣ, ਰਹਿਣ ਲਈ ਕੁਦਰਤ ਦੇ ਢੰਗ ਤਰੀਕੇ ਨੂੰ ਜਾਣ ਕੇ ਆਪਣੇ ਮੁਤਾਬਕ ਢਾਲਿਆ ਹੈ। ਇਸੇ ਤਬਦੀਲੀ ਦਾ ਨਤੀਜਾ ਹੈ ਕਿ ਮਨੁੱਖ ਨੇ ਜੋ ਕੁਝ ਵੀ ਕੁਦਰਤ ਦੇ ਖਿਲਾਫ਼ ਜਾਂ ਕੁਦਰਤ ਨੂੰ ਆਪਣੇ ਹਾਣ ਦਾ ਬਣਾਉਣ ਲਈ ਕੀਤਾ ਹੈ, ਉਸ ਨੂੰ ਦਵਾਈ ਦੀ ਵੱਧ ਲੋੜ ਪੈ ਗਈ ਹੈ। ਇਸੇ ਲਈ ਜਦੋਂ ਅਸੀਂ ਦਵਾਈ ਤੇ ਸਿਹਤ ਦੇ ਰਿਸ਼ਤੇ ਦੀ ਗੱਲ ਕਰਦੇ ਹਾਂ ਤਾਂ ਨਿਸਚੇ



ਹੀ ਸਾਨੂੰ ਇਸ ਪਹਿਲੂ ਨੂੰ ਯਾਦ ਰੱਖਣਾ ਚਾਹੀਦਾ ਹੈ ਕਿ ਪਹਿਲਾਂ ਸਾਨੂੰ ਸਾਡੀ ਕੁਦਰਤੀ ਬਣਤਰ ਧਿਆਨ ਵਿੱਚ ਰੱਖਣੀ ਚਾਹੀਦੀ ਹੈ।

ਇਸ ਵਿੱਚ ਕੋਈ ਦੋ ਰਾਵਾਂ ਨਹੀਂ ਹਨ ਕਿ ਦਵਾਈ ਦੀ ਕਾਢ ਮਨੁੱਖੀ ਸੁਖ਼ਾਲੀ ਜ਼ਿੰਦਗੀ ਲਈ ਹੀ ਹੈ ਪਰ ਅਜੋਕੇ ਸਮੇਂ ਵਿੱਚ ਦਵਾਈ ਨਾਲ ਅਨੇਕਾਂ ਪਹਿਲੂ ਜੁੜ ਗਏ ਹਨ। ਇਸ ਦੀ ਸ਼ੁਰੂਆਤ ਦਰਦ ਦੂਰ ਨਾਲ ਕਰਦੇ ਹਾਂ। ਉੱਥੇ ਹੁਣ ਦਰਦ ਤੋਂ ਮੁਨਾਫ਼ਾ ਕਮਾਉਣ ਦੀ ਗੱਲ ਹੋ ਰਹੀ ਹੈ। ਦਵਾਈ ਨਾਲ ਦਰਦ ਨੂੰ ਲਮਕਾਉਣ ਦੀ ਪ੍ਰਕ੍ਰਿਆ ਵੱਲ ਰੁਝਾਨ ਹੈ ਤਾਂ ਜੋ ਦਵਾਈ ਸਨੱਅਤ ਲੋਕਾਂ ਦੇ ਦਵਾਈ ਉੱਪਰ ਨਿਰਭਰ ਹੋਣ ਦੇ ਪਹਿਲੂ ਤੋਂ ਮੁਨਾਫ਼ਾ ਕਮਾ ਸਕੇ। ਲੰਮੀਆਂ ਬਿਮਾਰੀਆਂ ਦੀ ਗੱਲ ਤਾਂ ਵੱਖਰੀ ਹੈ, ਆਮ ਰੋਜ਼ ਮਰ੍ਹਾ ਦੀਆਂ ਬਿਮਾਰੀਆਂ ਲਈ ਵੀ ਦਵਾਈ ਨੂੰ ਵੀ ਸਾਰਥਕ ਬਦਲ ਦੇ ਰੂਪ ਵਿੱਚ ਲਿਆ ਜਾ ਰਿਹਾ ਹੈ ਜੋ ਕਿ ਚੰਗੀ ਖ਼ੁਰਾਕ, ਸਾਫ਼ ਪਾਣੀ, ਸਿਹਤਮੰਦ ਸਾਫ਼ ਸੁਥਰਾ ਵਾਤਾਵਰਣ ਨਾਲ ਸਦੀਵੀ ਹੱਲ ਹੋ ਸਕਦੀਆਂ ਹਨ। ਤਾਕਤ ਦੇ ਨਾਂ ਤੇ ਵਿਟਾਮਿਨ, ਮਿਨਰਲ ਤੇ ਐਂਟੀਆਕਸੀਡੈਂਟ ਵੇਚੇ ਜਾ ਰਹੇ ਹਨ ਜੋ ਕਿ ਸੱਚ ਤੋਂ ਵੱਧ ਭਰਮ ਜ਼ਿਆਦਾ ਪੈਦਾ ਕਰਦੇ ਹਨ। ਕੋਲੈਸਟ੍ਰੋਲ ਨੂੰ ਹਊਆ ਬਣਾ ਕੇ ਪੇਸ਼ ਕੀਤਾ ਜਾ ਰਿਹਾ ਹੈ ਤੇ ਇਸ ਨੂੰ ਘੱਟ ਕਰਨ ਦੀਆਂ ਦਵਾਈਆਂ ਉਸ ਦਾ ਬਦਲ ਹਨ। ਜਦੋਂ ਕਿ ਇਸ ਦਾ ਰਿਸ਼ਤਾ ਮਨੁੱਖੀ ਕੰਮ-ਕਾਜ ਤੇ ਹਰਕਤ ਨਾਲ ਜੁੜਦਾ ਹੈ।

ਦਵਾਈਆਂ ਦੀ ਖ਼ੋਜ ਦਾ ਰੁਝਾਨ ਵੇਖੀਏ ਤਾਂ ਗਰੀਬਾਂ ਵਿੱਚ ਹੋਣ ਵਾਲੀਆਂ ਬਿਮਾਰੀਆਂ ਲਈ ਖ਼ੋਜ ਉੱਪਰ ਮਾਮੂਲੀ ਖ਼ਰਚ ਹੋ ਰਿਹਾ ਹੈ। ਜਦੋਂਕਿ 90 ਫ਼ੀਸਦੀ ਆਬਾਦੀ ਉਨ੍ਹਾਂ ਦੀ ਹੈ। ਡਾਕਟਰ ਦੀ ਪਰਚੀ ਤੇ 'ਵਾਧੂ ਦਵਾਈਆਂ' ਦਾ ਰੁਝਾਨ ਵੀ ਵੇਖਣ ਵਿੱਚ ਆ ਰਿਹਾ ਹੈ ਕਿਉਂਕਿ ਉਨ੍ਹਾਂ ਦੇ ਪੈੱਨ ਨੂੰ ਚਲਾਉਣ ਵਾਲੇ ਹੱਥ ਦਵਾਈ ਸਨੱਅਤ ਵਿੱਚ ਬੈਠੇ ਹਨ। ਇੱਥੋਂ ਤੱਕ ਕਿ ਜਿੱਥੇ ਦਵਾਈਆਂ ਦੀ ਲੋੜ ਵੀ ਨਹੀਂ ਹੈ, ਉੱਥੇ ਵੀ ਦਵਾਈਆਂ ਖੁਆਈਆਂ ਜਾ ਰਹੀਆਂ ਹਨ। ਦਵਾਈਆਂ ਦੀ ਖ਼ੋਜ, ਹਰ ਖ਼ੋਜ ਵਾਂਗ ਤੀਰ-ਤੁੱਕੇ ਨਾਲ ਤੇ ਵਰਤਾਰਿਆਂ ਨੂੰ ਨੀਝ ਨਾਲ ਤੱਕਣ ਕਰਕੇ ਹੋਈ ਤੇ ਫਿਰ ਹੌਲੀ-ਹੌਲੀ ਇੱਕ ਸਾਂਝੀ ਸਮਝ ਵਿਕਸਿਤ ਹੋਈ। ਸਮੇਂ ਨਾਲ ਵਾਰ-ਵਾਰ ਦੁਹਰਾਉਣ ਨਾਲ ਪੀੜ੍ਹੀ ਦਰ ਪੀੜ੍ਹੀ ਇਹ ਅੱਗੇ ਤੁਰੀ। ਅਸੀਂ ਦਵਾਈ ਅਤੇ ਸਿਹਤ ਦੇ ਇਤਿਹਾਸ ਵੱਲ ਝਾਤ ਮਾਰੀਏ ਤਾਂ ਦੇਖ ਸਕਾਂਗੇ ਕਿ ਅਸੀਂ ਦਵਾਈ ਦੀ ਖ਼ੋਜ ਦੇ ਨਾਲ-ਨਾਲ ਦੇਵੀ ਦੇਵਤਿਆਂ ਦੀ ਪੂਜਾ ਦਾ ਅਮਲ ਵੀ ਅਪਣਾਇਆ, ਜਿਸ ਦੀ ਸੋਚ ਪਿੱਛੇ ਇਹ ਦਲੀਲ ਸੀ ਕਿ ਕੋਈ 'ਸ਼ਕਤੀ' ਨਾਖ਼ੁਸ਼ ਹੈ, ਜੋ ਇਸ ਤਰ੍ਹਾਂ ਕਰਦੀ ਹੈ। ਖ਼ੁਰਦਬੀਨ ਦੀ ਖ਼ੋਜ ਨੇ ਜਦੋਂ ਵਿਸ਼ਾਣੂ-ਜੀਵਾਣੂ ਦਿਖਾਏ ਤਾਂ ਉਨ੍ਹਾਂ ਨੂੰ ਮਾਰਨ ਲਈ ਐਂਟੀਬਾਇਓਟਿਕ ਲੱਭੇ ਗਏ ਤਾਂ ਇਹ ਸਿਹਤ ਵਿਗਿਆਨ ਲਈ ਤੇ ਮਨੁੱਖੀ ਸਮਾਜ ਲਈ ਇੱਕ ਇਨਕਲਾਬ ਤੋਂ ਘੱਟ ਨਹੀਂ ਸੀ। ਇਸ ਖ਼ੋਜ ਨਾਲ ਇੱਕ ਨਜ਼ਰੀਆ ਬਣਿਆ ਕਿ ਹਰ ਬਿਮਾਰੀ ਲਈ ਕੋਈ ਨਾ ਕੋਈ ਜਰਮ ਜ਼ਿੰਮੇਵਾਰ ਹੁੰਦਾ ਹੈ ਤੇ ਉਸ ਦੀ ਭਾਲ ਸ਼ੁਰੂ ਹੋ ਗਈ। ਇਸ ਸਮਝ ਨਾਲ ਖ਼ੋਜ ਕੀਤੀਆਂ ਦਵਾਈਆਂ ਨੇ ਇੱਕ ਸਪਸ਼ਟ ਤਬਦੀਲੀ ਲਿਆਂਦੀ। ਫਿਰ ਹੌਲੀ-ਹੌਲੀ ਇਹ ਦੇਖਣ ਵਿੱਚ ਆਇਆ ਕਿ ਜਿਨ੍ਹਾਂ ਬਿਮਾਰੀਆਂ ਲਈ ਜਰਮ ਵੀ ਜ਼ਿੰਮੇਵਾਰ ਨੇ ਉਨ੍ਹਾਂ ਜਰਮਾਂ ਨੂੰ ਮਾਰਨ ਲਈ ਐਂਟੀਬਾਇਓਟਿਕ ਵੀ ਮੌਜੂਦ ਨੇ, ਤਾਂ ਵੀ ਉਹ ਬਿਮਾਰੀਆਂ ਠੀਕ ਨਹੀਂ ਹੋ ਰਹੀਆਂ, ਜਾਂ ਉਹ ਬਿਮਾਰੀਆਂ ਵਕਤੀ ਠੀਕ ਹੁੰਦੀਆਂ ਜਾਪਦੀਆਂ ਹਨ, ਪੂਰੀ ਤਰ੍ਹਾਂ ਨਹੀਂ। ਇਸ ਸਮਝ ਦੇ ਤਹਿਤ ਇਹ ਗੱਲ ਸਾਹਮਣੇ ਆਈ ਕਿ ਹਰ ਬਿਮਾਰੀ ਲਈ ਸਿਰਫ਼ ਇੱਕ ਕਾਰਣ ਹੀ ਨਹੀਂ ਹੁੰਦਾ, ਸਗੋਂ ਇਸ ਦੇ ਕਈ ਕਾਰਣ ਹੁੰਦੇ ਹਨ। ਇਸ ਤਰ੍ਹਾਂ ਬਹੁ ਕਾਰਣੀ ਸਿਧਾਂਤ ਸਾਹਮਣੇ ਆਇਆ। ਜਿਵੇਂ ਪਹਿਲਾਂ ਵੀ ਜ਼ਿਕਰ ਕਰ ਚੁੱਕੇ ਹਾਂ, ਕਿ ਕੋਈ ਵਿਅਕਤੀ ਬਿਮਾਰੀ ਦੇ ਹਮਲੇ ਵਿੱਚ ਬਿਮਾਰ ਨਹੀਂ ਹੁੰਦਾ ਤੇ ਕੋਈ ਦੂਸਰਾ ਬਿਮਾਰ ਹੋ ਜਾਂਦਾ ਹੈ। ਆਖ਼ਰ ਕਿਉਂ? ਉਹ ਹੈ, ਸਰੀਰ ਦੀ ਬਿਮਾਰੀਆਂ ਨਾਲ ਲੜਨ ਦੀ ਸਮਰਥਾ। ਇਹ ਸਮਰਥਾ ਉਸਾਰਨ ਲਈ ਲੋੜ ਹੈ, ਚੰਗੀ ਖ਼ੁਰਾਕ ਦੀ, ਇੱਕ ਵਧੀਆ ਸਿਹਤਮੰਦ ਸਾਫ਼ ਸੁਥਰੇ ਵਾਤਾਵਰਣ ਦੀ, ਮਨੁੱਖੀ ਸਰੀਰ ਲਈ ਕੁਦਰਤ ਦੇ ਨੇੜੇ ਰਹਿਣ ਦੀ, ਭਾਵ ਕਿ ਉਹ ਲੋੜ ਅਨੁਸਾਰ ਅਰਾਮ ਕਰੇ, ਸਮੇਂ ਸਿਰ (ਕੁਦਰਤੀ ਚੱਕਰ ਅਨੁਸਾਰ) ਸੌਂਵੇਂ-ਜਾਗੇ ਆਦਿ। ਦਵਾਈਆਂ ਦੀ ਭਰਪੂਰ ਖ਼ੋਜ ਦੇ ਹੁੰਦਿਆਂ ਮਨੁੱਖੀ ਜੀਵਨ ਜਾਂਚ ਨੂੰ ਸਮਝਣ ਕਾਰਣ ਇਹ ਤੱਥ ਵੇਖਣ ਨੂੰ ਮਿਲਿਆ ਹੈ ਕਿ ਬਿਮਾਰੀਆਂ ਦੀ ਗਿਣਤੀ ਵਧ ਰਹੀ ਹੈ ਕਿਉਂਕਿ ਮਨੁੱਖ ਕੁਦਰਤ ਦੇ ਖਿਲਾਫ਼ ਵੱਧ ਭੁਗਤ ਰਿਹਾ ਹੈ, ਤੇ ਇਸ ਤੱਥ ਨੂੰ ਮਨੁੱਖ ਦੇ ਹੱਕ ਵਿੱਚ ਭੁਗਤਣ ਦੀ ਬਜਾਏ, ਦਵਾਈ ਸਨੱਅਤ ਇਸ ਨੂੰ ਦਵਾਈਆਂ ਬਨਾਉਣ ਤੇ ਵੇਚਣ ਲਈ ਵਰਤ ਰਹੀ ਹੈ। ਅਸੀਂ ਇਸ ਗੱਲ ਨੂੰ ਇਸ ਤਰ੍ਹਾਂ ਵੀ ਸਮਝ ਸਕਦੇ ਹਾਂ ਕਿ ਇੱਕ ਸਮਾਂ ਸੀ ਜਦੋਂ ਮਨੁੱਖ ਦੀ ਚੇਤਨਾ ਨੂੰ ਮੌਤ ਨੇ ਝੰਜੋੜਿਆ। ਉਸ ਨੂੰ ਲੱਗਿਆ ਕਿ ਇੱਕ ਚੰਗਾ ਭਲਾ ਵਿਅਕਤੀ, ਤੁਰਦਾ-ਫਿਰਦਾ, ਇੱਕ ਦਮ ਅਚੱਲ ਹੋ ਜਾਂਦਾ ਹੈ। ਉਹ ਸੌਣ ਵਰਗੀ ਅਵਸਥਾ ਵਿੱਚ ਜਾਂਦਾ ਹੈ ਤੇ ਫਿਰ ਜਾਗਦਾ ਨਹੀਂ। ਅਗਲੇ ਪੜਾਅ ਤੇ ਉਸ ਨੇ ਸਮਝਿਆ ਕਿ ਮੌਤ ਤੋਂ ਪਹਿਲਾਂ ਵਿਅਕਤੀ ਦਾ ਸਰੀਰ ਕੁਝ ਕੁ ਤਕਲੀਫ਼ ਵਿੱਚੋਂ ਲੰਘਦਾ ਹੈ। ਇਸ ਸਥਿਤੀ ਲਈ ਮਨੁੱਖ ਨੇ ਉਪਰਾਲੇ ਕੀਤੇ ਤੇ ਆਪਣੇ ਆਪ ਨੂੰ ਮੌਤ 'ਚੋਂ ਕੱਢਣ ਦੀ ਕੋਸ਼ਿਸ਼ ਕੀਤੀ।

ਇਸ ਧਾਰਨਾ ਦੇ ਅਗਲੇ ਪੜਾਅ ਵਿੱਚ ਇਹ ਸਮਝ ਵਿਕਸਿਤ ਹੋਈ ਕਿ ਵਿਅਕਤੀ ਸਿਹਤਮੰਦ ਹੁੰਦਿਆਂ, ਸਿਹਤ ਨੂੰ ਬਰਕਰਾਰ ਰੱਖ ਸਕਦਾ ਹੈ ਤੇ ਬਿਮਾਰੀ ਤੋਂ ਦੂਰ ਰਹਿ ਸਕਦਾ ਹੈ। ਉਸ

ਨੇ ਦੇਖਿਆ ਕਿ ਖ਼ੁਰਾਕ, ਕਸਰਤ, ਸਾਫ਼ ਪਾਣੀ ਤੇ ਸਫ਼ਾਈ ਆਦਿ ਅਜਿਹੇ ਢੰਗ ਹਨ, ਜਿਨ੍ਹਾਂ ਨੂੰ ਅਪਣਾ ਕੇ ਬਿਮਾਰੀ ਨੂੰ ਆਉਣ ਤੋਂ ਰੋਕਿਆ ਜਾ ਸਕਦਾ ਹੈ। ਸਿਹਤ ਦੀ ਗੱਲ ਕਰਦਿਆਂ ਆਪਾਂ ਦਵਾਈਆਂ ਦੇ ਨਾਲ-ਨਾਲ ਹੋਰ ਵੀ ਕਈ ਅਹਿਮ ਪਹਿਲੂਆਂ ਦਾ ਜ਼ਿਕਰ ਕਰ ਰਹੇ ਹਾਂ ਪਰ ਦਵਾਈਆਂ ਦੇ ਬਾਜ਼ਾਰ ਨੂੰ ਇਹ ਰਾਸ ਨਹੀਂ ਆਉਂਦਾ। ਦਵਾਈ ਸਨੱਅਤ ਨਾਲ ਜੁੜੇ ਇੱਕ ਇਸ਼ਤਿਹਾਰ ਦੀ ਭਾਵਨਾ ਤੋਂ ਤੁਹਾਨੂੰ ਸਪਸ਼ਟ ਹੋ ਜਾਵੇਗਾ। ਇੱਕ ਟੀ.ਵੀ. ਇਸ਼ਤਿਹਾਰ ਇਸ ਤਰ੍ਹਾਂ ਹੈ: ਇੱਕ ਵਿਅਕਤੀ ਫ਼ਾਈਲਾਂ ਚੁੱਕ ਕੇ ਕਾਰ ਵਿੱਚ ਸਵਾਰ ਕਿਸੇ ਮੀਟਿੰਗ ਵਿੱਚ ਜਾਣ ਲਈ ਕਾਹਲਾ ਹੈ, ਉਸ ਦੇ ਚਿਹਰੇ ਤੇ ਤਣਾਓ ਸਾਫ਼ ਦਿਸਦਾ ਹੈ, ਉਹ ਡਰਾਈਵਰ ਨੂੰ ਵਾਰ-ਵਾਰ ਤੇਜ਼ ਗੱਡੀ ਚਲਾਉਣ ਲਈ ਆਖਦਾ ਹੈ। ਫਿਰ ਉਸ ਨੂੰ ਧਿਆਨ ਵਿੱਚ ਆਉਂਦਾ ਹੈ ਕਿ ਇਹ ਸਮਾਂ ਤਾਂ ਉਸ ਦੇ ਜਿੰਮ ਜਾਣ ਦਾ ਹੈ, ਉਹ ਪ੍ਰੇਸ਼ਾਨ ਹੁੰਦਾ ਹੈ ਤੇ ਡਰਾਈਵਰ ਨੂੰ ਆਖਦਾ ਹੈ, 'ਮੈਨੂੰ ਮੀਟਿੰਗ ਵਿੱਚ ਛੱਡ ਕੇ ਜਿੰਮ ਜਾ ਆਵੀਂ, ਮੈਂ ਵਿਹਲਾ ਨਹੀਂ।' ਇਸੇ ਤਰ੍ਹਾਂ ਇੱਕ ਔਰਤ ਵੀ ਭੱਜ ਨੱਠ ਵਿੱਚ ਹੈ ਤੇ ਉਸ ਦੇ ਸਵੀਮਿੰਗ ਸਮੇਂ ਵਿੱਚ ਮੀਟਿੰਗ ਹੈ, ਉਹ ਆਪਣੀ ਨੌਕਰਾਣੀ ਨੂੰ ਕਹਿੰਦੀ ਹੈ ਕਿ ਉਹ ਬਿਜ਼ੀ ਹੈ ਤੇ ਸਵੀਮਿੰਗ ਤੇ ਨਹੀਂ ਜਾ ਸਕਦੀ, ਉਸ ਦੇ ਬਦਲੇ ਉਹ ਚਲੀ ਜਾਵੇ। ਫਿਰ ਇੱਕ ਦਮ ਆਵਾਜ਼ ਆਉਂਦੀ ਹੈ, 'ਪ੍ਰੇਸ਼ਾਨ ਹੋ! ਕਿਉਂ? ਤੁਸੀਂ ਆਪਣੀ ਕਸਰਤ ਤੇ ਨਹੀਂ ਜਾ ਸਕਦੇ। ਸ਼ੂਗਰ ਫ਼ਰੀ ਗੋਲੀਆਂ ਵਰਤੋ, ਇਸਦੇ ਨਾਲ ਤੁਸੀਂ 500 ਊਰਜਾ ਇਕਾਈਆਂ ਤੋਂ ਬਚ ਸਕਦੇ ਹੋ।' ਸੁਨੇਹਾ ਕੀ ਹੈ? ਇਹ ਕਿ ਤੁਸੀਂ ਜਿਵੇਂ-ਕਿਵੇਂ ਮਰਜ਼ੀ ਰਹੋ, ਕਿਸੇ ਤਰ੍ਹਾਂ ਦੀ ਕਸਰਤ, ਸਵੀਮਿੰਗ ਕਰਨ ਦੀ ਲੋੜ ਨਹੀਂ। ਦਵਾਈ ਖ਼ਾਓ ਤੇ ਖ਼ੁਸ਼ ਰਹੋ। ਜ਼ਰਾ ਸੋਚੋ! ਦਵਾਈ ਦਾ (ਸ਼ੂਗਰ ਫਰੀ ਗੋਲੀਆਂ) ਆਪਣਾ ਨੁਕਸਾਨ ਹੈ ਤੇ ਕਸਰਤ ਸਿਰਫ਼ ਊਰਜਾ ਇਕਾਈਆਂ ਹੀ ਨਹੀਂ ਸੰਭਾਲਦੀ ਸਗੋਂ ਇਸ ਦੇ ਦੋ ਦਰਜਨ ਤੋਂ ਵੱਧ ਫਾਇਦੇ ਹਨ।

ਜ਼ਰਾ ਇੱਕ ਹੋਰ ਇਸ਼ਤਿਹਾਰ ਤੇ ਗ਼ੌਰ ਕਰੋ: 'ਆਇਓਡੈਕਸ ਮਲੋ ਤੇ ਕੰਮ ਤੇ ਚੱਲੋ।' ਭਾਵ ਆਪਣੇ ਉੱਠਣ ਬੈਠਣ, ਸੌਣ-ਤੁਰਨ ਨੂੰ ਦਰੁਸਤ ਨਾ ਕਰੋ, ਦਵਾਈ ਹੈ ਤਾਂ ਸਭ ਠੀਕ। ਦਵਾਈ ਦੀ ਆਪਣੀ ਮਹੱਤਤਾ ਹੈ ਪਰ ਦਵਾਈ ਨੂੰ ਜੀਵਨ ਜਾਂਚ ਦਾ ਬਦਲ ਬਣਾ ਕੇ ਪੇਸ਼ ਕਰਨਾ ਹੋਰ ਗੱਲ ਹੈ। ਡਾ. ਜਦੋਂ ਵੀ ਮਰੀਜ਼ ਨੂੰ ਦਵਾਈ ਲਿਖਦੇ ਹਨ ਤਾਂ ਉਸ ਦੀ ਪੂਰੀ ਗੱਲ ਹੀ ਨਹੀਂ ਸੁਣਦੇ। ਉਨ੍ਹਾਂ ਨੂੰ ਭਵਿੱਖ ਲਈ ਜੀਵਨ ਜਾਂਚ ਅਪਨਾਉਣ ਬਾਰੇ ਗੁਰ ਦੱਸਣੇ ਤਾਂ ਬਹੁਤ ਦੂਰ ਦੀ ਗੱਲ ਹੈ। ਅਜਿਹਾ ਕਰਕੇ ਡਾਕਟਰ ਵੀ ਦਵਾਈ ਸਨੱਅਤ ਦੇ ਹੱਕ ਵਿੱਚ ਹੀ ਭੁਗਤਦੇ ਹਾਂ।

ਤੁਸੀਂ ਇਸ ਘਟਨਾ ਤੋਂ ਅੰਦਾਜ਼ਾ ਲਗਾਓ ਕਿ ਬਿਮਾਰੀ ਬਾਰੇ ਖ਼ੁਦ ਤਾਂ ਮਰੀਜ਼ ਨੂੰ ਕੀ ਦੱਸਣਾ ਜਦੋਂ ਮਰੀਜ਼ ਕੁਝ ਪੁੱਛਦਾ ਹੈ ਤਾਂ ਡਾਕਟਰ ਸਾਅਬ ਕਹਿੰਦੇ ਹਨ, 'ਦੇਖ, ਮੈਂ ਐੱਮ.ਬੀ.ਬੀ.ਐੱਸ. ਕੀਤੀ ਛੇ ਸਾਲਾਂ ਵਿੱਚ, ਫਿਰ ਹਾਊਸ ਜਾਬ, ਫਿਰ ਤਿੰਨ ਸਾਲ ਲਾਏ ਐੱਮ.ਡੀ. ਕਰਨ 'ਚ ਤੇ ਉਸ ਤੋਂ ਬਾਅਦ 10 ਸਾਲ ਦਾ ਤਜਰਬਾ, ਭਲਾਂ ਇਨ੍ਹਾਂ ਵੀਹਾਂ ਸਾਲਾਂ ਦੀ ਗੱਲ ਮੈਂ ਤੈਨੂੰ ਪੰਜ ਮਿੰਟਾਂ 'ਚ ਕਿਵੇਂ ਦੱਸ ਦੇਵਾਂ? ਤੂੰ ਮੇਰੇ ਕੋਲ ਆ ਗਿਆ ਨਾ, ਬੱਸ! ਜੋ ਮੈਂ ਕਹਿਨਾਂ ਚੁੱਪ-ਚਾਪ ਕਰੀ ਜਾ।' ਗਿਆਨ ਨੂੰ ਲੁਕੋ ਕੇ ਰੱਖਣ ਦੀ ਪਿਰਤ ਹੌਲੀ-ਹੌਲੀ ਭਾਰੂ ਹੋ ਰਹੀ ਹੈ। ਮਰੀਜ਼ ਨੂੰ ਹਨੇਰੇ ਵਿੱਚ ਰੱਖੋ ਤੇ ਮੁਨਾਫ਼ਾ ਕਮਾਓ।

ਦੂਸਰੇ ਪਾਸੇ ਮਰੀਜ਼ ਦੀ ਮਾਨਸਿਕਤਾ ਦੇਖੋ, ਮਰੀਜ਼ ਦੀ ਕੀ ਹਰ ਵਿਅਕਤੀ ਦੀ ਇਹੋ ਮਾਨਸਿਕਤਾ ਹੈ ਕਿ ਉਹ ਤੰਦਰੁਸਤ ਰਹਿਣਾ ਚਾਹੁੰਦਾ ਹੈ। ਦਵਾਈ ਇੱਕ ਪਾਸੇ ਉਸ ਨੂੰ ਠੀਕ ਕਰਦੀ ਹੈ ਤੇ ਦੂਸਰੇ ਪਾਸੇ ਉਸ ਦੀ ਤੰਦਰੁਸਤ ਰਹਿਣ ਦੀ ਮਾਨਸਿਕਤਾ ਨੂੰ ਵੀ ਸੱਟ ਮਾਰਦੀ ਹੈ। ਕੋਈ ਵੀ ਵਿਅਕਤੀ ਲਗਾਤਾਰ ਦਵਾਈ ਖ਼ਾਣ ਲਈ ਛੇਤੀ ਕਿਤੇ ਤਿਆਰ ਨਹੀਂ ਹੁੰਦਾ। ਸ਼ੂਗਰ ਰੋਗ ਜਾਂ ਬਲੱਡ ਪ੍ਰੈਸ਼ਰ ਲਈ ਲਗਾਤਾਰ ਦਵਾਈ ਖਾਣੀ ਤਾਂ ਦੂਰ ਦੀ ਗੱਲ, ਗਲਾ ਖ਼ਰਾਬ ਹੋ ਜਾਣ ਤੇ ਵੀ ਕੋਈ ਪੰਜ ਦਿਨ ਦਵਾਈ ਨਹੀਂ ਖਾਂਦਾ। ਕਿਉਂਕਿ ਉਸ ਨੂੰ ਲਗਦਾ ਹੈ ਕਿ ਹੁਣ ਮੈਂ ਠੀਕ ਹਾਂ। ਹਰ ਗੋਲੀ ਜਾਂ ਕੈਪਸੂਲ ਜੋ ਉਸ ਦੀ ਹਲਕ ਤੋਂ ਥੱਲੇ ਲੰਘਦਾ ਹੈ, ਉਸ ਨੂੰ ਕਿਸੇ ਘਾਟ ਦਾ ਅਹਿਸਾਸ ਕਰਵਾਉਂਦਾ ਹੈ। ਦਵਾਈਆਂ ਨਾ ਖਾਣ ਦੀ ਮਾਨਸਿਕਤਾ ਦੇ ਹੁੰਦਿਆਂ ਜਦੋਂ ਕਿਸੇ ਨੂੰ ਦਵਾਈਆਂ ਦਾ ਬੁੱਕ ਭਰ ਕੇ ਖਾਣਾ ਪਵੇ ਤਾਂ ਉਸ ਦੀ ਹਾਲਤ ਦਾ ਅੰਦਾਜ਼ਾ ਤੁਸੀਂ ਖ਼ੁਦ ਲਗਾ ਸਕਦੇ ਹੋ।

**ਅਕਸਰ ਦੇਖਿਆ ਗਿਆ ਹੈ ਕਿ ਏਨੀਆਂ ਦਵਾਈਆਂ ਦੀ ਕੋਈ ਲੋੜ ਨਹੀਂ ਹੁੰਦੀ। ਦਵਾਈਆਂ ਦੀ ਤਰਕਸ਼ੀਲ ਵਰਤੋਂ ਦੇ ਪਹਿਲੂ ਤੋਂ ਮੈਡੀਕਲ ਵਿਗਿਆਨ ਦੀ ਹੀ ਇਹ ਸਮਝ ਹੈ ਕਿ ਜਿਹੜਾ ਡਾਕਟਰ ਇੱਕ ਦਵਾਈ ਲਿਖਦਾ ਹੈ, ਉਹ ਸਿਆਣਾ ਡਾਕਟਰ ਹੈ। ਜੋ ਦੋ ਦਵਾਈਆਂ ਲਿਖਦਾ ਹੈ, ਉਸ ਨੂੰ ਅਜੇ ਬਿਮਾਰੀ ਦਾ ਪੂਰਾ ਪਤਾ ਨਹੀਂ ਤੇ ਜੋ ਤਿੰਨ ਦਵਾਈਆਂ ਲਿਖਦਾ ਹੈ, ਉਹ ਅਜੇ ਭੰਬਲ ਭੂਸੇ ਵਿੱਚ ਹੈ। ਜੋ ਤਿੰਨ ਤੋਂ ਵੱਧ ਦਵਾਈਆਂ ਲਿਖਦਾ ਹੈ, ਉਹ ਕਿਸੇ ਦਵਾਈ ਕੰਪਨੀ ਦਾ ਏਜੰਟ ਹੈ।** ਜਿੱਥੇ ਡਾਕਟਰ ਨੂੰ ਇਹ ਸੋਚ ਅਪਨਾਉਣ ਦੀ ਲੋੜ ਹੈ, ਉੱਥੇ ਮਰੀਜ਼ਾਂ ਨੂੰ ਵੀ ਅਜਿਹੇ ਪਹਿਲੂਆਂ ਪ੍ਰਤੀ ਸੁਚੇਤ ਹੋਣਾ ਚਾਹੀਦਾ ਹੈ ਤਾਂ ਜੋ ਉਹ ਦਵਾਈਆਂ ਦੀ ਸੂਚੀ ਬਾਰੇ ਮਾਹਿਰਾਂ ਨਾਲ ਚਰਚਾ ਤਾਂ ਕਰ ਸਕਣ। ❑❑

97, ਗੁਰੂ ਨਾਨਕ ਐਵੀਨਿਊ, ਮਜੀਠਾ ਰੋਡ, ਅੰਮ੍ਰਿਤਸਰ
0183-2421006, 98158-08506





# ਦੋਗਲੀ ਮਾਨਸਿਕਤਾ



ਸੁਮੀਤ ਸਿਘ

ਦੁਨੀਆਂ ਵਿੱਚ ਅਤੇ ਖਾਸ ਕਰਕੇ ਸਾਡੇ ਦੇਸ਼ ਵਿੱਚ ਉਹਨਾਂ ਲੋਕਾਂ ਦੀ ਗਿਣਤੀ ਜ਼ਿਆਦਾ ਹੈ ਜਿਹੜੇ ਆਪਣੇ ਧਰਮ ਅਤੇ ਪ੍ਰਮਾਤਮਾ ਵਿੱਚ ਅੰਨ੍ਹੀ ਸ਼ਰਧਾ ਤੇ ਵਿਸ਼ਵਾਸ਼ ਰੱਖਦੇ ਹਨ। ਅਜਿਹੇ ਲੋਕ ਰੋਜ਼ਾਨਾ ਸਵੇਰੇ ਕੋਈ ਸੈਰ ਜਾਂ ਕਸਰਤ ਕਰਨ ਦੀ ਬਜਾਏ ਆਪਣੇ ਧਾਰਮਿਕ ਗੁਰੂਆਂ, ਦੇਵੀ-ਦੇਵਤਿਆਂ ਅਤੇ ਅਖੌਤੀ ਪ੍ਰਮਾਤਮਾ ਦੀ ਪਾਠ-ਪੂਜਾ ਅਤੇ ਅਰਦਾਸ ਕਰਦੇ ਹਨ ਅਤੇ ਰਾਤ ਵੇਲੇ ਵੀ ਉਸੇ ਪ੍ਰਮਾਤਮਾ ਦਾ ਹੀ ਸ਼ੁਕਰਾਨਾ ਕਰਕੇ ਸੌਂਦੇ ਹਨ। ਉਹਨਾਂ ਦਾ ਇਹ ਅਟੁੱਟ ਵਿਸ਼ਵਾਸ਼ ਹੈ ਕਿ ਇਹ ਦੁਨੀਆਂ ਕਿਸੇ ਸਰਵਸ਼੍ਰੇਸ਼ਠ, ਸਰਵ-ਸ਼ਕਤੀਮਾਨ ਅਤੇ ਸਰਵ-ਵਿਆਪਕ ਪ੍ਰਮਾਤਮਾ ਦੀ ਬਣਾਈ ਹੋਈ ਹੈ ਅਤੇ ਉਹ ਹੀ ਹਰ ਪ੍ਰਾਣੀ ਦਾ ਪਾਲਣਹਾਰ ਅਤੇ ਰਾਖਾ ਹੈ। ਜੀਵਨ ਅਤੇ ਮੌਤ ਸਿਰਫ਼ ਉਸ ਦੇ ਹੀ ਹੱਥ ਹੈ। ਭਾਰਤੀ ਸਮਾਜ ਵਿੱਚ ਅਜਿਹੀ ਬਿਮਾਰ ਮਾਨਸਿਕਤਾ ਸਦੀਆਂ ਤੋਂ ਪੀੜ੍ਹੀ ਦਰ ਪੀੜ੍ਹੀ ਚੱਲੀ ਰਹੀ ਹੈ। ਕੋਈ ਵਿਅਕਤੀ ਕਿਸੇ ਧਰਮ ਗੁਰੂ ਜਾਂ ਪ੍ਰਮਾਤਮਾ ਵਿੱਚ ਵਿਸ਼ਵਾਸ਼ ਰੱਖੇ ਜਾਂ ਨਾ ਰੱਖੇ ਇਹ ਹਰੇਕ ਵਿਅਕਤੀ ਦਾ ਨਿੱਜੀ ਮਾਮਲਾ ਹੈ, ਪਰ ਜਦੋਂ ਅਜਿਹੇ ਅੰਧ ਵਿਸ਼ਵਾਸੀ ਰਵੱਈਏ ਕਾਰਨ ਵਿਅਕਤੀ ਸਮੂਹ, ਸਮਾਜ ਅਤੇ ਦੇਸ਼ ਦੇ ਲੋਕਾਂ ਦੀ ਆਜਾਦੀ ਅਤੇ ਵਿਕਾਸ ਵਿੱਚ ਖੜੋਤ ਆਉਂਦੀ ਹੋਵੇ ਤਾਂ ਫਿਰ ਇਸ ਨੂੰ ਅੱਖਾਂ ਮੀਟ ਕੇ ਮੂਕ ਦਰਸ਼ਕ ਬਣ ਕੇ ਨਹੀਂ ਵੇਖਿਆ ਜਾ ਸਕਦਾ।

ਜੇਕਰ ਗੰਭੀਰਤਾ ਨਾਲ ਵਿਸ਼ਲੇਸ਼ਣ ਕੀਤਾ ਜਾਵੇ ਤਾਂ ਇਹ ਪ੍ਰਤੱਖ ਨਜ਼ਰ ਆਉਂਦਾ ਹੈ ਕਿ ਅਜਿਹੀ ਅਧਿਆਤਮਵਾਦੀ ਸੋਚ ਰੱਖਣ ਵਾਲੇ ਲੋਕ ਆਪਣੇ ਰੋਜ਼ਾਨਾ ਜੀਵਨ ਵਿੱਚ ਅਚੇਤ ਰੂਪ ਵਿੱਚ ਦੋਗਲੀ ਮਾਨਸਿਕਤਾ ਹੰਢਾ ਰਹੇ ਹਨ। ਉਹ ਇੱਕ ਪਾਸੇ ਤਾਂ ਆਪਣੇ ਧਰਮ, ਧਾਰਮਿਕ ਗ੍ਰੰਥਾਂ, ਪ੍ਰਮਾਤਮਾ, ਕਿਸਮਤ ਅਤੇ ਪਿਛਲੇ ਜਨਮਾਂ ਦੇ ਕਰਮਾਂ ਵਿੱਚ ਪੱਕਾ ਵਿਸ਼ਵਾਸ ਕਰਦੇ ਹਨ ਪਰ ਇਸ ਦੇ ਉਲਟ ਸਵੇਰ ਤੋਂ ਲੈ ਕੇ ਰਾਤ ਤੱਕ ਵਿਗਿਆਨ ਦੁਆਰਾ ਖ਼ੋਜੀਆਂ ਆਧੁਨਿਕ ਸਹੂਲਤਾਂ ਦਾ ਇਸਤੇਮਾਲ ਕਰਕੇ ਆਪਣੀ ਜ਼ਿੰਦਗੀ ਨੂੰ ਸਿਹਤਮੰਦ, ਖੁਸ਼ਹਾਲ ਅਤੇ ਲੰਮੇਰਾ ਕਰਨ ਦੀ ਕੋਸ਼ਿਸ਼ ਵੀ ਕਰਦੇ ਹਨ। ਆਓ ਕੁਝ ਉਦਾਹਰਣਾਂ ਤਹਿਤ ਅਜਿਹੇ ਵਰਤਾਰੇ ਨੂੰ ਸਮਝਣ ਦੀ ਕੋਸ਼ਿਸ਼ ਕਰੀਏ।

ਧਾਰਮਿਕ ਮਾਨਸਿਕਤਾ ਦੇ ਲੋਕ ਜਦੋਂ ਕਦੇ ਬਿਮਾਰੀ ਦੀ ਅਵਸਥਾ ਵਿੱਚ ਹੁੰਦੇ ਹਨ ਤਾਂ ਉਹ ਫਟਾਫਟ ਡਾਕਟਰ ਕੋਲ ਜਾਂਦੇ ਹਨ। ਦਵਾਈ ਖਾਂਦੇ ਹਨ, ਜਾਂਚ ਕਰਵਾਉਂਦੇ ਹਨ ਅਤੇ ਡਾਕਟਰ ਦੀ ਸਲਾਹ ਅਨੁਸਾਰ ਸਰੀਰ ਦੇ ਪੀੜਤ ਅੰਗ ਦਾ ਆਪਰੇਸ਼ਨ ਵੀ ਕਰਵਾਉਂਦੇ ਹਨ। ਉਹਨਾਂ ਦਾ ਹਸਪਤਾਲ ਵਿੱਚ ਉਦੋਂ ਤੱਕ ਇਲਾਜ ਚਲਦਾ ਰਹਿੰਦਾ ਹੈ ਜਦੋਂ ਤੱਕ ਕਿ ਉਹ ਪੂਰੀ ਤਰ੍ਹਾਂ ਸਿਹਤਯਾਬ ਨਾ ਹੋ ਜਾਣ। ਬੇਸ਼ੱਕ ਉਹ ਆਪਣੀ ਸਿਹਤਯਾਬੀ ਨੂੰ ਅਖੌਤੀ ਪ੍ਰਮਾਤਮਾ ਦੀ ਦਇਆ, ਦ੍ਰਿਸ਼ਟੀ ਅਤੇ ਧਾਰਮਿਕ ਪਾਠ-ਪੂਜਾ ਨਾਲ ਜੋੜਦੇ ਹਨ ਪਰ ਦਰਅਸਲ ਉਹਨਾਂ ਦਾ ਇਸ ਵਿੱਚ ਜ਼ਰਾ ਜਿੰਨਾ ਵੀ ਰੋਲ ਨਹੀਂ ਹੁੰਦਾ। ਜੇ ਹੁੰਦਾ ਹੋਵੇ ਤਾਂ ਉਹ ਬਿਮਾਰ ਹੋਣ ਉਪਰੰਤ ਡਾਕਟਰ ਕੋਲੋਂ ਇਲਾਜ ਕਰਵਾਉਣ ਦੀ ਬਜਾਏ ਧਾਰਮਿਕ ਪਾਠ-ਪੂਜਾ ਅਤੇ ਦੇਵੀ-ਦੇਵਤਿਆਂ ਤੇ ਪ੍ਰਮਾਤਮਾ ਅੱਗੇ ਅਰਦਾਸ ਕਰਨ ਨਾਲ ਹੀ ਠੀਕ ਹੋ ਜਾਣ। ਜੇ ਕੁਝ ਲੋਕ ਅਜਿਹੀ ਅਵਸਥਾ ਵਿੱਚ ਅਜਿਹਾ ਕਰਨ ਦੀ ਕੋਸ਼ਿਸ਼ ਕਰਦੇ ਵੀ ਹਨ ਤਾਂ ਉਹਨਾਂ ਨੂੰ ਇਹ ਡਰ ਲੱਗਾ ਰਹਿੰਦਾ ਹੈ ਕਿ ਜੇਕਰ ਉਹ ਧਾਰਮਿਕ ਅਕੀਦਿਆਂ ਨਾਲ ਤੰਦਰੁਸਤ ਨਾ ਹੋਏ ਤਾਂ ਇੱਕ ਤਾਂ ਬਿਮਾਰੀ ਦੇ ਵਧਣ ਦਾ ਅੰਦੇਸ਼ਾ ਹੁੰਦਾ ਹੈ ਦੂਜਾ ਧਾਰਮਿਕ ਪਾਠ-ਪੂਜਾ ਅਤੇ ਪ੍ਰਮਾਤਮਾ ਵਿੱਚੋਂ ਵਿਸ਼ਵਾਸ ਖਤਮ ਹੋਣ ਦਾ ਖਤਰਾ ਵੀ ਬਣਿਆ ਰਹਿੰਦਾ ਹੈ ਜਿਸ ਨੂੰ ਕਮਜ਼ੋਰ ਮਾਨਸਿਕਤਾ ਦੇ ਲੋਕ ਬਰਦਾਸ਼ਤ ਕਰਨ ਦੀ ਸਥਿਤੀ ਵਿੱਚ ਨਹੀਂ ਹੁੰਦੇ। ਇਸ ਲਈ ਉਹ ਦੋਹਰੀ ਮਾਨਸਿਕਤਾ ਤਹਿਤ ਡਾਕਟਰੀ ਇਲਾਜ ਦੇ ਨਾਲ-ਨਾਲ ਧਾਰਮਿਕ ਆਸਥਾ ਦਾ ਵੀ ਸਹਾਰਾ ਲੈਂਦੇ ਹਨ ਪਰ ਸਵਾਲ ਇਹ ਹੈ ਕਿ ਜੇਕਰ ਧਾਰਮਿਕ ਗ੍ਰੰਥਾਂ ਅਨੁਸਾਰ ਅਖੌਤੀ ਪ੍ਰਮਾਤਮਾ ਨੇ ਕਿਸੇ ਵਿਅਕਤੀ ਨੂੰ ਜਿੰਨੇ ਸਵਾਸ ਬਖਸ਼ੇ ਹਨ ਉਸਨੇ ਓਨੇ ਹੀ ਭੋਗਣੇ ਹਨ ਤਾਂ ਫਿਰ ਗੰਭੀਰ ਬਿਮਾਰੀ ਜਾਂ ਹਾਦਸੇ ਮੌਕੇ ਪ੍ਰਮਾਤਮਾ ਦੀ ਮਰਜ਼ੀ ਦੇ ਉਲਟ ਲੋਕ ਉਸ ਮਰੀਜ਼ ਦੇ ਸਵਾਸ ਡਾਕਟਰੀ ਇਲਾਜ ਰਾਹੀਂ ਵਧਾਉਣ ਦੀ ਕੋਸ਼ਿਸ਼ ਕਿਉਂ ਕਰਦੇ ਹਨ? ਸੰਤੁਸ਼ਟੀ ਦੀ ਗੱਲ ਇਹ ਹੈ ਕਿ ਜ਼ਿਆਦਾਤਰ ਕੇਸਾਂ ਵਿੱਚ ਡਾਕਟਰ ਸਵਾਸ ਵਧਾਉਣ ਵਿੱਚ ਕਾਮਯਾਬ ਹੋ ਜਾਂਦੇ ਹਨ।

ਅਸੀਂ ਰੋਜ਼ਾਨਾ ਅਖ਼ਬਾਰਾਂ ਵਿੱਚ ਪੜ੍ਹਦੇ ਹਾਂ ਕਿ ਮੁਨਾਫ਼ਾ ਮੁਖੀ ਆਰਥਿਕ ਨੀਤੀਆਂ ਦੇ ਨਤੀਜੇ ਵਜੋਂ ਵਧ ਰਹੀ ਗਰੀਬੀ, ਮਹਿੰਗਾਈ, ਬੇਰੁਜ਼ਗਾਰੀ, ਭੁੱਖਮਰੀ, ਅਨਪੜ੍ਹਤਾ ਆਦਿ ਬੁਨਿਆਦੀ ਸਮੱਸਿਆਵਾਂ ਦੇ ਸ਼ਿਕਾਰ ਮਜ਼ਦੂਰ, ਕਿਸਾਨ, ਮੁਲਾਜ਼ਮ, ਅਧਿਆਪਕ, ਛੋਟੇ ਦੁਕਾਨਦਾਰ ਅਤੇ ਹੋਰ ਮਿਹਨਤਕਸ਼ ਵਰਗਾਂ ਦੇ ਲੋਕ ਸਰਕਾਰਾਂ ਦੀਆਂ ਨੀਤੀਆਂ ਖਿਲਾਫ਼ ਅਤੇ ਆਪਣੇ ਜਾਇਜ਼ ਹੱਕ ਲੈਣ ਲਈ ਸੰਘਰਸ਼ ਕਰ ਰਹੇ ਹਨ। ਸਮੂਹ ਧਰਮਾਂ ਦੇ

ਪ੍ਰਚਾਰਕਾਂ ਵੱਲੋਂ ਸਦੀਆਂ ਤੋਂ ਇਹੀ ਅੰਧ-ਵਿਸ਼ਵਾਸੀ ਪ੍ਰਚਾਰ ਕੀਤਾ ਜਾ ਰਿਹਾ ਹੈ ਕਿ ਤੁਹਾਡੀ ਅਮੀਰੀ-ਗਰੀਬੀ, ਉਚ-ਨੀਚ, ਸੁੱਖ-ਦੁੱਖ ਅਤੇ ਹੋਰ ਸਮੱਸਿਆਵਾਂ ਤੁਹਾਡੇ ਪਿਛਲੇ ਜਨਮ ਦੇ ਕਰਮਾਂ ਦਾ ਫ਼ਲ ਹਨ ਅਤੇ 'ਪ੍ਰਮਾਤਮਾ' ਦੀ ਮਰਜ਼ੀ ਅਨੁਸਾਰ ਕਿਸਮਤ ਵਿੱਚ ਲਿਖੀਆਂ ਹਨ ਜਿਸਨੂੰ ਬਦਲਿਆ ਨਹੀਂ ਜਾ ਸਕਦਾ। ਲੋਕ ਮਾਨਸਿਕਤਾ ਨੂੰ ਥੋੜਾ ਜਿਹਾ ਧਰਵਾਸ ਦੇਣ ਲਈ ਇਹ ਵੀ ਕਹਿ ਦਿੱਤਾ ਜਾਂਦਾ ਹੈ ਕਿ ਉਸਦੇ ਘਰ ਦੇਰ ਹੈ, ਅੰਧੇਰ ਨਹੀਂ ਅਤੇ ਵਕਤ ਤੋਂ ਪਹਿਲਾਂ ਤੇ ਕਿਸਮਤ ਤੋਂ ਜ਼ਿਆਦਾ ਕਦੇ ਨਹੀਂ ਮਿਲਦਾ ਵਗੈਰਾ-ਵਗੈਰਾ। ਅਜਿਹੀ ਅਧਿਆਤਮਵਾਦੀ ਸੋਚ ਰੱਖਣ ਵਾਲੇ ਲੋਕਾਂ ਨੂੰ ਚਾਹੀਦਾ ਹੈ ਕਿ ਉਹ ਆਪਣੇ ਸਰਵ-ਸ਼ਕਤੀਮਾਨ ਅਤੇ ਦਿਆਲੂ 'ਪ੍ਰਮਾਤਮਾ' ਦੁਆਰਾ ਆਪਣੀਆਂ ਸਮੱਸਿਆਵਾਂ ਖਤਮ ਕੀਤੇ ਜਾਣ ਦਾ ਸਹਿਣਸ਼ੀਲਤਾ ਨਾਲ ਇੰਤਜ਼ਾਰ ਕਰਨ। ਪਰ ਹਕੀਕਤ ਸਾਡੇ ਸਾਹਮਣੇ ਹੈ ਕਿ ਅਜਿਹੀ ਮਾਨਸਿਕਤਾ ਰੱਖਣ ਵਾਲੇ ਲੋਕ ਆਪਣੇ ਹੱਕਾ ਦੀ ਖਾਤਰ ਸਰਕਾਰਾਂ ਅਤੇ ਵੱਡੇ ਪੂੰਜੀਪਤੀਆਂ ਖਿਲਾਫ਼ ਲਗਾਤਾਰ ਅੰਦੋਲਨ ਚਲਾਉਂਦੇ ਹਨ ਜਿਸ ਵਿੱਚ ਪੁਲਿਸ ਵੱਲੋਂ ਅੱਥਰੂ ਗੈਸ, ਲਾਠੀਚਾਰਜ, ਸਰੀਰਕ ਤੇ ਮਾਨਸਿਕ ਤਸ਼ੱਦਦ ਅਤੇ ਕਈ ਵਾਰ ਸਿੱਧੀ ਗੋਲੀ ਖਾਣ ਤੱਕ ਦੀ ਨੌਬਤ ਵੀ ਆ ਜਾਂਦੀ ਹੈ। ਇਸ ਦਾ ਮਤਲਬ ਤਾਂ ਇਹ ਹੈ ਕਿ ਸੰਘਰਸ਼ ਕਰ ਰਹੇ ਅਜਿਹੇ ਲੋਕਾਂ ਦਾ ਕਿਸੇ ਪ੍ਰਮਾਤਮਾ, ਕਿਸਮਤ ਜਾਂ ਪਿਛਲੇ ਜਨਮ ਦੇ ਕਰਮਾਂ ਵਿੱਚ ਵਿਸ਼ਵਾਸ ਡਾਵਾਂਡੋਲ ਹੈ। ਉਹ ਇਸ ਤੱਥ ਨੂੰ ਅਚੇਤ ਰੂਪ ਵਿੱਚ ਸਮਝਦੇ ਤੇ ਸਵੀਕਾਰਦੇ ਹਨ ਕਿ ਉਹਨਾਂ ਦੀਆਂ ਆਰਥਿਕ ਤੇ ਸਮਾਜਕ ਸਮੱਸਿਆਵਾਂ ਅਤੇ ਹਰ ਤਰ੍ਹਾਂ ਦੀ ਨਾ-ਬਰਾਬਰੀ ਲਈ ਮੌਜੂਦਾ ਲੋਕ ਵਿਰੋਧੀ ਅਤੇ ਭ੍ਰਿਸ਼ਟ ਰਾਜਨੀਤਿਕ, ਆਰਥਿਕ ਅਤੇ ਸਮਾਜਕ ਪ੍ਰਬੰਧ ਹੀ ਜਿੰਮੇਵਾਰ ਹਨ। ਇਹੀ ਵਜ੍ਹਾ ਹੈ ਕਿ ਜਨਤਕ ਜਥੇਬੰਦੀਆਂ ਲੋਕ ਹਿੱਤਾਂ ਲਈ ਹਿੰਸਕ ਸੰਘਰਸ਼ ਕਰਨ ਤੱਕ ਵੀ ਜਾਂਦੀਆਂ ਹਨ।

ਇਸ ਤੋਂ ਇਲਾਵਾ ਧਾਰਮਿਕ ਮਾਨਸਿਕਤਾ ਵਾਲੇ ਲੋਕਾਂ ਨਾਲ ਜ਼ਿੰਦਗੀ ਵਿੱਚ ਕਈ ਤਰ੍ਹਾਂ ਦੀਆਂ ਘਟਨਾਵਾਂ, ਜ਼ਿਆਦਤੀਆਂ ਅਤੇ ਬੇਇਨਸਾਫ਼ੀਆਂ ਵਾਪਰਦੀਆਂ ਹਨ, ਖਾਸ ਕਰਕੇ ਗੰਭੀਰ ਝਗੜੇ, ਹਾਦਸੇ, ਲੁੱਟਮਾਰ, ਬਲਾਤਕਾਰ, ਅਗਵਾ ਅਤੇ ਕਤਲ ਦੀਆਂ ਘਟਨਾਵਾਂ ਤਾਂ ਸਾਡੇ ਸਮਾਜ ਵਿੱਚ ਹੁਣ ਆਮ ਹੋ ਗਈਆਂ ਹਨ ਜਿੰਨ੍ਹਾਂ ਵਿੱਚ ਜਾਨੀ ਤੇ ਮਾਲੀ ਨੁਕਸਾਨ ਝੱਲਣਾ ਪੈਂਦਾ ਹੈ। ਹੁਣ ਜੇ ਧਾਰਮਿਕ ਦ੍ਰਿਸ਼ਟੀਕੋਣ ਤੋਂ ਦੇਖਿਆ ਜਾਵੇ ਤਾਂ ਅਕਸਰ ਇਹੀ ਕਿਹਾ ਜਾਂਦਾ ਹੈ ਕਿ ਫਲਾਣੀ ਘਟਨਾ ਤਾਂ ਇਸੇ ਤਰ੍ਹਾਂ ਹੀ ਵਾਪਰਨੀ ਸੀ ਅਤੇ ਜੇਕਰ ਕਦੇ ਕੁਦਰਤੀ ਜਾਂ ਗੈਰ ਕੁਦਰਤੀ ਢੰਗ ਨਾਲ ਕੋਈ ਮੌਤ ਹੋ ਜਾਵੇ ਤਾਂ ਇਹ ਕਹਿ ਕੇ ਪੱਲਾ ਝਾੜ ਲਿਆ ਜਾਂਦਾ ਹੈ ਕਿ ਇਸ ਦੀ ਤਾਂ ਘਟ ਗਈ ਸੀ ਫਿਰ ਡਾਕਟਰਾਂ ਨੇ ਕੀ ਕਰ ਲੈਣਾ ਸੀ ਜਾਂ 'ਪ੍ਰਮਾਤਮਾ' ਨੇ ਇੰਨੇ ਹੀ ਸਵਾਸ ਲਿਖੇ ਸਨ, ਚੰਗੇ ਬੰਦਿਆਂ ਦੀ 'ਪ੍ਰਮਾਤਮਾ' ਨੂੰ ਵੀ ਲੋੜ ਹੁੰਦੀ ਹੈ ਆਦਿ। ਹੁਣ ਸਵਾਲ ਇਹ ਪੈਦਾ ਹੁੰਦਾ ਹੈ ਕਿ ਜੇਕਰ ਧਾਰਮਿਕ ਲੋਕਾਂ ਦਾ ਆਪਣੇ ਸਰਵਸ਼ੇਸ਼ਠ ਅਤੇ ਸਰਵ-ਸ਼ਕਤੀਮਾਨ 'ਪ੍ਰਮਾਤਮਾ' ਵਿੱਚ ਅਟੁੱਟ ਵਿਸ਼ਵਾਸ ਹੈ ਤਾਂ ਉਹ ਆਪਣੇ ਨਾਲ ਹੋ ਰਹੀ ਕਿਸੇ ਤਰ੍ਹਾਂ ਦੀ ਜ਼ਿਆਦਤੀ ਅਤੇ ਬੇਇਨਸਾਫ਼ੀ ਦੀ ਸੂਰਤ ਵਿੱਚ ਇਨਸਾਫ਼ ਲੈਣ ਲਈ ਥਾਣੇ ਅਤੇ ਅਦਾਲਤਾਂ ਵਿੱਚ ਸਾਲਾਂ ਬੱਧੀ ਧੱਕੇ ਕਿਉਂ ਖਾਂਦੇ ਹਨ, ਜਿੱਥੇ ਕਿ ਉਹਨਾਂ ਦਾ ਕੀਮਤੀ ਸਮਾਂ, ਸਰਮਾਇਆ ਅਤੇ ਤਾਕਤ ਖਰਚ ਹੁੰਦੀ ਹੈ। ਉਹਨਾਂ ਨੂੰ ਅਜਿਹੇ ਮੌਕਿਆਂ ਉੱਤੇ ਆਪਣੇ ਇਸ ਅਟੁੱਟ ਵਿਸ਼ਵਾਸ ਉੱਤੇ ਕਾਇਮ ਰਹਿਣਾ ਚਾਹੀਦਾ ਹੈ ਕਿ ਜਿਸਨੇ ਵੀ ਉਹਨਾਂ ਨਾਲ ਕੋਈ ਜ਼ਿਆਦਤੀ ਤੇ ਬੇਇਨਸਾਫ਼ੀ ਕੀਤੀ ਹੈ, ਉਸਨੂੰ ਪ੍ਰਮਾਤਮਾ ਖੁਦ ਹੀ ਸਜ਼ਾ ਦੇਵੇਗਾ। ਪਰ ਉਹ ਹਰਗਿਜ਼ ਅਜਿਹਾ ਨਹੀਂ ਕਰਦੇ।

ਵੈਸੇ ਵੀ ਅਸੀਂ ਆਪਣੇ ਆਲੇ-ਦੁਆਲੇ ਜ਼ਰਾ ਗੰਭੀਰਤਾ ਨਾਲ ਵੇਖੀਏ ਤਾਂ ਇਹ ਤੱਥ ਸਪਸ਼ਟ ਹੁੰਦਾ ਹੈ ਕਿ ਸਵੇਰ ਤੋਂ ਲੈ ਕੇ ਸ਼ਾਮ ਤੱਕ ਇਮਾਨਦਾਰੀ ਨਾਲ ਹੱਡ ਭੰਨਵੀਂ ਮਿਹਨਤ ਕਰਨ ਵਾਲਿਆਂ ਨੂੰ ਦੋ ਡੰਗ ਦੀ ਰੋਟੀ ਵੀ ਨਹੀਂ ਮਿਲਦੀ ਪਰ ਇਸਦੇ ਉਲਟ ਹਰ ਤਰ੍ਹਾਂ ਦਾ ਭ੍ਰਿਸ਼ਟਾਚਾਰ, ਬੇਈਮਾਨੀ ਅਤੇ ਬੁਰੇ ਕੰਮ ਕਰਨ ਵਾਲੇ ਚਾਲਾਕ ਲੋਕ ਐਸ਼ਪ੍ਰਸਤੀ ਕਰਦੇ ਹਨ ਅਤੇ ਉਹਨਾਂ ਦੇ ਖਿਲਾਫ਼ ਕਿਸੇ ਸਰਕਾਰ, ਕਾਨੂੰਨ ਜਾਂ ਅਖੌਤੀ ਪ੍ਰਮਾਤਮਾ ਵੱਲੋਂ ਕੋਈ ਸਜ਼ਾਯੋਗ ਕਾਰਵਾਈ ਨਹੀਂ ਕੀਤੀ ਜਾਂਦੀ। ਮਤਲਬ ਇਹ ਕਿ ਪ੍ਰਮਾਤਮਾ ਵੱਲੋਂ ਚੰਗੇ ਨੂੰ ਇਨਾਮ ਅਤੇ ਬੁਰੇ ਨੂੰ ਸਜ਼ਾ ਦੇਣ ਦੀ ਧਾਰਨਾ ਬਿਲਕੁਲ ਬੇ-ਬੁਨਿਆਦੀ ਤੇ ਝੂਠੀ ਹੈ। ਇਹੀ ਵਜ੍ਹਾ ਹੈ ਕਿ ਬਹੁ-ਗਿਣਤੀ ਧਾਰਮਿਕ ਲੋਕ ਇਨਸਾਫ਼ ਲੈਣ ਲਈ ਥਾਣਿਆਂ, ਕਚਹਿਰੀਆਂ ਉੱਤੇ ਹੀ ਟੇਕ ਰੱਖਦੇ ਹਨ। ਇਹ ਗੱਲ ਵੱਖਰੀ ਹੈ ਕਿ ਸਾਡੇ ਮੌਜੂਦਾ ਲੋਕ ਵਿਰੋਧੀ ਢਾਂਚੇ ਦੀ ਵਜ੍ਹਾ ਕਾਰਨ ਸਹੀ ਇਨਸਾਫ਼ ਲੈਣ ਲਈ ਉਹਨਾਂ ਨੂੰ ਕਈ-ਕਈ ਸਾਲ ਭਟਕਣਾ ਪੈਂਦਾ ਹੈ। ਕਈ ਵਾਰ ਤਾਂ ਨਿਰਦੋਸ਼ ਕਤਲ ਕੇਸਾਂ ਵਿੱਚ ਥਾਣੇ ਸਾਹਮਣੇ ਲਾਸ਼ ਰੱਖਕੇ ਤਦ ਤੱਕ ਸੰਘਰਸ਼ ਕਰਦੇ ਹਨ, ਜਦ ਤੱਕ ਅਸਲ ਦੋਸ਼ੀਆਂ ਖਿਲਾਫ਼ ਕਤਲ ਦਾ ਮੁਕੱਦਮਾ ਦਰਜ ਕਰਕੇ ਉਹਨਾਂ ਨੂੰ ਗ੍ਰਿਫ਼ਤਾਰ ਨਹੀਂ ਕੀਤਾ ਜਾਂਦਾ।

ਇਸੇ ਤਰ੍ਹਾਂ ਜਦੋਂ ਕਿਸੇ ਘਰ ਵਿੱਚ ਕੁਦਰਤੀ ਅਤੇ ਖਾਸ ਕਰਕੇ ਗੈਰ ਕੁਦਰਤੀ ਕਾਰਨਾਂ ਕਰਕੇ ਮੌਤ ਹੋ ਜਾਂਦੀ ਹੈ ਤਾਂ ਅਫ਼ਸੋਸ ਜ਼ਾਹਰ ਕਰਨ ਵਾਲਾ ਹਰ ਵਿਅਕਤੀ ਸਬੰਧਿਤ ਪਰਿਵਾਰ ਦੇ ਮੁਖੀ ਨੂੰ 'ਪ੍ਰਮਾਤਮਾ' ਦਾ ਭਾਣਾ ਮਿੱਠਾ ਕਰਕੇ ਮੰਨਣ ਦੀ ਸਲਾਹ ਦਿੰਦਾ ਹੈ। ਬੜਾ ਅਫ਼ਸੋਸਨਾਕ ਪੱਖ ਹੈ ਕਿ ਮੌਤ ਉਪਰੰਤ ਸ਼ੋਕ ਸਮਾਗਮ ਮੌਕੇ ਕਦੇ ਵੀ ਕਿਸੇ ਪੁਜਾਰੀ, ਧਾਰਮਿਕ ਜਾਂ



ਸਿਆਸੀ ਆਗੂ ਵੱਲੋਂ ਆਏ ਹੋਏ ਲੋਕਾਂ ਨੂੰ ਮੌਤ ਪਿੱਛੇ ਕੰਮ ਕਰਦੇ ਕਾਰਨਾਂ ਸੰਬੰਧੀ ਵਿਗਿਆਨਕ ਦ੍ਰਿਸ਼ਟੀਕੋਣ ਅਪਨਾਉਣ ਲਈ ਪ੍ਰੇਰਿਤ ਨਹੀਂ ਕੀਤਾ ਜਾਂਦਾ ਅਤੇ ਇਸਦੇ ਬਿਲਕੁਲ ਉਲਟ ਅੰਧ-ਵਿਸ਼ਵਾਸੀ ਮਾਨਸਿਕਤਾ ਤਹਿਤ ਉਸ ਵਿਅਕਤੀ ਦੀ ਮੌਤ ਨੂੰ ਪ੍ਰਮਾਤਮਾ ਦਾ ਭਾਣਾ ਮਿੱਠਾ ਕਰਕੇ ਮੰਨਣ, ਵਿਛੜੀ ਰੂਹ ਨੂੰ ਉਸਦੇ ਚਰਨਾਂ ਵਿੱਚ ਨਿਵਾਸ ਬਖਸ਼ਣ ਅਤੇ ਬਾਕੀ ਪਰਿਵਾਰ ਨੂੰ ਭਾਣੇ ਨੂੰ ਮੰਨਣ ਦਾ ਬਲ ਬਖ਼ਸ਼ਣ ਦੀ ਤਾਕੀਦ ਕੀਤੀ ਜਾਂਦੀ ਹੈ, ਪਰ ਜਦੋਂ ਉਸੇ ਘਰ ਵਿੱਚ ਜਲਦ ਹੀ ਫਿਰ ਕੋਈ ਦੁਖ਼ਦਾਈ ਹਾਦਸਾ ਵਾਪਰ ਜਾਂਦਾ ਹੈ ਤਾਂ ਅਜਿਹੇ ਧਾਰਮਿਕ ਆਗੂਆਂ ਕੋਲ ਕੋਈ ਜਵਾਬ ਨਹੀਂ ਹੁੰਦਾ। ਹਕੀਕਤ ਤਾਂ ਇਹ ਹੈ ਕਿ ਇਹ ਸਿਆਸਤਦਾਨ, ਧਾਰਮਿਕ ਆਗੂ ਅਤੇ ਹੁਕਮਰਾਨ ਖੁਦ ਵੀ ਨਹੀਂ ਚਾਹੁੰਦੇ ਕਿ ਲੋਕ ਜੀਵਨ ਵਿੱਚ ਵਿਗਿਆਨਕ ਦ੍ਰਿਸ਼ਟੀਕੋਣ ਅਪਣਾ ਕੇ ਸਿਆਣੇ ਤੇ ਤਰਕਸ਼ੀਲ ਬਣ ਜਾਣ ਕਿਉਂਕਿ ਅਜਿਹਾ ਹੋਣ ਨਾਲ ਉਹਨਾਂ ਨੂੰ ਆਪਣੀ ਲੁੱਟ ਦੀ ਰਾਜਨੀਤੀ ਦੇ ਖੁੱਸਣ ਦਾ ਖ਼ਤਰਾ ਹੈ।

ਹੋਰ ਵੀ ਤ੍ਰਾਸਦੀ ਗੱਲ ਹੈ ਕਿ ਹਰੇਕ ਮਰਨ ਵਾਲੇ ਵਿਅਕਤੀ ਲਈ ਇੱਕੋ ਤਰ੍ਹਾਂ ਦੇ ਧਾਰਮਿਕ ਪਾਠ ਅਤੇ ਰਸਮਾਂ ਕੀਤੀਆਂ ਜਾਂਦੀਆਂ ਹਨ। ਪੁਜਾਰੀ ਵਰਗ ਵੱਲੋਂ ਇਸ ਗੱਲ ਦਾ ਬਿਲਕੁਲ ਖਿਆਲ ਨਹੀਂ ਰੱਖਿਆ ਜਾਂਦਾ ਕਿ ਮਰਨ ਵਾਲਾ ਵਿਅਕਤੀ ਕਿਸ ਕਿਰਦਾਰ ਦਾ ਮਾਲਕ ਸੀ। ਸਵਾਲ ਇਹ ਹੈ ਕਿ ਜੇਕਰ ਸਮੁੱਚਾ ਪੁਜਾਰੀ ਵਰਗ, ਚੋਰ ਅਤੇ ਸਾਧ ਵਿੱਚ ਫ਼ਰਕ ਨਾ ਰੱਖ ਕੇ ਸਭ ਨੂੰ ਹੀ ਅਖੌਤੀ ਪ੍ਰਮਾਤਮਾ ਦੇ ਚਰਨਾਂ ਵਿੱਚ ਅਤੇ ਅਖੌਤੀ ਸਵਰਗ ਵਿੱਚ ਵਾਸਾ ਦੇਣ ਦੀ ਸਿਫ਼ਾਰਸ਼ ਕਰਦਾ ਹੈ ਤਾਂ ਫਿਰ ਕੀ ਇਹ ਉਸੇ ਅਖੌਤੀ ਪ੍ਰਮਾਤਮਾ ਅਤੇ ਧਾਰਮਿਕ ਗ੍ਰੰਥਾਂ ਦੇ ਉਸ ਫ਼ੁਰਮਾਨ ਦੀ ਉਲੰਘਣਾ ਨਹੀਂ ਜਿਸ ਅਨੁਸਾਰ ਪ੍ਰਮਾਤਮਾ ਵੱਲੋਂ ਚੰਗੇ ਮਨੁੱਖਾਂ ਨੂੰ ਇਨਾਮ ਅਤੇ ਸਵਰਗ ਵਿੱਚ ਭੇਜਣ ਅਤੇ ਬੁਰੇ ਮਨੁੱਖਾਂ ਨੂੰ ਸਜ਼ਾ ਦੇਣ ਅਤੇ ਨਰਕ ਵਿੱਚ ਭੇਜਣ ਦੀ ਗੱਲ ਕੀਤੀ ਗਈ ਹੈ?

ਸਾਡੀ ਦੋਗਲੀ ਮਾਨਸਿਕਤਾ ਦੀ ਇੱਕ ਹੋਰ ਮਿਸਾਲ ਇਹ ਹੈ ਕਿ ਜਦੋਂ ਕਿਸੇ ਗੰਭੀਰ ਰੇਲ, ਹਵਾਈ ਜਾਂ ਬੱਸ ਹਾਦਸੇ, ਬੰਬ ਧਮਾਕੇ, ਫਿਰਕੂ ਦੰਗੇ ਫ਼ਸਾਦ, ਦਹਿਸ਼ਤਵਾਦੀ ਹਮਲੇ ਜਾਂ ਭੂਚਾਲ ਤੇ ਸੁਨਾਮੀ ਵਰਗੀਆਂ ਗੈਰ ਕੁਦਰਤੀ ਦਰਦਨਾਕ ਘਟਨਾਵਾਂ ਵਿੱਚ ਸੈਂਕੜੇ ਨਿਰਦੋਸ਼ ਮਨੁੱਖੀ ਜਾਨਾਂ ਅਜਾਈਂ ਚਲੀਆਂ ਜਾਂਦੀਆਂ ਹਨ ਪਰ ਜੇ ਅਜਿਹੇ ਮੌਕੇ ਉੱਤੇ ਕੋਈ ਇੱਕ ਮਾਸੂਮ ਬੱਚਾ ਜਾਂ ਵਿਅਕਤੀ ਕਿਸੇ ਵਿਸ਼ੇਸ਼ ਕਾਰਨ ਕਰਕੇ ਬਚ ਜਾਂਦਾ ਹੈ ਤਾਂ ਸਮੁੱਚਾ ਮੀਡੀਆ ਅਤੇ ਖੁਦ ਅਸੀਂ ਇਹ ਕਹਿੰਦੇ ਨਹੀਂ ਥੱਕਦੇ ਕਿ 'ਜਾ ਕੋ ਰਾਖੈ ਸਾਈਆਂ ਮਾਰ ਸਕੈ ਨਾ ਕੋਇ' ਪਰ ਜਿਹੜੇ ਹਜ਼ਾਰਾਂ ਨਿਰਦੋਸ਼ ਉਸ ਨਿਰਦਈ ਪ੍ਰਮਾਤਮਾ ਦੇ ਹੁਕਮ ਅਨੁਸਾਰ ਮੌਤ ਦੇ ਮੂੰਹ ਵਿੱਚ ਚਲੇ ਜਾਂਦੇ ਹਨ ਉਸਦੇ ਖਿਲਾਫ਼ ਕਿਸੇ ਮੀਡੀਆ ਜਾਂ ਜ਼ਿੰਮੇਵਾਰ ਆਗੂਆਂ ਵੱਲੋਂ ਕੋਈ ਟੀਕਾ ਟਿੱਪਣੀ ਨਹੀਂ ਕੀਤੀ ਜਾਂਦੀ। ਇਕ ਹੋਰ ਦੋਗਲਾਪਣ ਸਾਨੂੰ ਰੋਜ਼ਾਨਾ ਦੇਖਣ ਨੂੰ ਮਿਲਦਾ ਹੈ ਕਿ ਹਸਪਤਾਲਾਂ, ਥਾਣਿਆਂ, ਸਰਕਾਰੀ ਅਦਾਰਿਆਂ, ਕਾਰਖਾਨਿਆਂ, ਹੋਟਲਾਂ, ਦੁਕਾਨਾਂ, ਵਿੱਦਿਅਕ ਅਦਾਰਿਆਂ ਵਿੱਚ ਰੋਜ਼ਾਨਾ ਗੁਰੂਆਂ, ਪੀਰਾਂ, ਦੇਵੀ-ਦੇਵਤਿਆਂ ਦੀਆਂ ਤਸਵੀਰਾਂ ਅੱਗੇ ਪਾਠ-ਪੂਜਾ ਕੀਤੀ ਜਾਂਦੀ ਹੈ ਅਤੇ ਕਈ ਸਰਕਾਰੀ ਦਫ਼ਤਰਾਂ ਵਿੱਚ ਉਤਪਾਦਨ ਤੇ ਕੰਮ ਦਾ ਨੁਕਸਾਨ ਕਰਕੇ ਕੰਮ ਦੇ ਸਮੇਂ ਵਿੱਚ ਹੀ ਧਾਰਮਿਕ ਸਮਾਗਮ ਮਨਾਏ ਜਾਂਦੇ ਹਨ ਪਰ ਇਸ ਦੇ ਬਾਵਜੂਦ ਜਿੰਨਾ ਝੂਠ, ਭ੍ਰਿਸ਼ਟਾਚਾਰ, ਬੇਈਮਾਨੀ, ਰਿਸ਼ਵਤਖੋਰੀ ਅਤੇ ਲੁੱਟ ਇੰਨ੍ਹਾਂ ਵੱਲੋਂ ਕੀਤੀ ਜਾਂਦੀ ਹੈ, ਉਹ ਧਾਰਮਿਕ ਮਾਨਸਿਕਤਾ ਨੂੰ ਬੇਨਕਾਬ ਕਰਦੀ ਹੈ।

ਭਾਰਤੀ ਸਮਾਜ ਦਾ ਇੱਕ ਹੋਰ ਸ਼ਰਮਨਾਕ ਪੱਖ ਇਹ ਵੀ ਹੈ ਕਿ ਸਾਡੇ ਦੇਸ਼ ਵਿੱਚ ਉੱਚ ਪੜ੍ਹੇ ਲਿਖੇ ਡਾਕਟਰ, ਇੰਜੀਨੀਅਰ, ਵਿਗਿਆਨੀ, ਵਕੀਲ, ਜੱਜ, ਪ੍ਰੋਫੈਸਰ, ਪੱਤਰਕਾਰ, ਪੁਲਿਸ ਅਫ਼ਸਰ ਆਦਿ ਜਿੰਨ੍ਹਾਂ ਦੀ ਸਾਰੀ ਪੜ੍ਹਾਈ ਅਤੇ ਤਜ਼ਰਬਾ ਸਿਰਫ਼ ਤਰਕਸ਼ੀਲ ਦ੍ਰਿਸ਼ਟੀਕੋਣ ਦੀ ਗਵਾਹੀ ਭਰਦੇ ਹਨ ਅਤੇ ਜਿਹੜੇ ਇੱਕ ਵਿਕਸਤ ਸਮਾਜ ਦੇ ਉਸਰੱਈਏ ਕਹੇ ਜਾਂਦੇ ਹਨ, ਉਹ ਵੀ ਆਪਣੀ ਸਲਾਮਤੀ, ਕਾਮਯਾਬੀ ਅਤੇ ਵਿਕਾਸ ਲਈ ਧਾਰਮਿਕ ਸਥਾਨਾਂ ਵਿੱਚ ਜਾ ਕੇ ਕਿਸੇ ਅਦਿੱਖ ਪ੍ਰਮਾਤਮਾ, ਅਨਪੜ੍ਹ ਤੇ ਪਾਖੰਡੀ ਤਾਂਤਰਿਕਾਂ, ਬਾਬਿਆਂ ਅਤੇ ਜੋਤਸ਼ੀਆਂ ਅੱਗੇ ਨੱਕ ਮੱਥੇ ਰਗੜਦੇ ਅਤੇ ਪਾਠ-ਪੂਜਾ ਕਰਦੇ ਆਮ ਵੇਖੇ ਜਾ ਸਕਦੇ ਹਨ ਜੋ ਕਿ ਇੱਕ ਬਿਮਾਰ ਮਾਨਸਿਕਤਾ ਦੀ ਨਿਸ਼ਾਨੀ ਹੈ। ਧਾਰਮਿਕ ਭਾਵਨਾਵਾਂ ਦੀ ਆੜ ਹੇਠ ਮਨੁੱਖ ਹੱਥੋਂ ਮਨੁੱਖ ਦੀ ਲੁੱਟ ਵੀ ਇੱਕ ਹੋਰ ਉਦਾਹਰਣ ਹੈ ਕਿ ਬਹੁਤ ਸਾਰੇ ਡਾਕਟਰਾਂ ਨੇ ਆਪਣੇ ਕਲੀਨਿਕਾਂ ਅਤੇ ਹਸਪਤਾਲਾਂ ਵਿੱਚ ਅਖੌਤੀ ਪ੍ਰਮਾਤਮਾ ਲਈ ਇੱਕ ਅਰਦਾਸ ਲਿਖੀ ਹੁੰਦੀ ਹੈ ਜਿਸ ਦਾ ਅਰਥ ਕੁਝ ਇਸ ਤਰ੍ਹਾਂ ਹੈ ਕਿ ਮੈਂ ਤਾਂ ਸਾਰੀ ਮਾਨਵਤਾ ਦਾ ਭਲਾ ਚਾਹੁੰਦਾ ਹਾਂ ਪਰ ਇਹ ਸਥਿਤੀਆਂ ਦੀ ਮੰਗ ਹੈ ਕਿ ਮੇਰੇ ਕਾਰੋਬਾਰ ਦਾ ਵਿਕਾਸ ਵਧ ਤੋਂ ਵੱਧ ਲੋਕਾਂ ਦੇ ਬਿਮਾਰ ਹੋਣ ਉੱਤੇ ਨਿਰਭਰ ਕਰਦਾ ਹੈ ਇਸ ਲਈ ਮੈਨੂੰ ਲੋਕਾਂ ਦੀ ਸੇਵਾ (ਭਾਵ ਲੁੱਟ) ਕਰਨ ਦਾ ਮੌਕਾ ਦਿੱਤਾ ਜਾਵੇ। ਇਸ ਤੋਂ ਇਲਾਵਾ ਅਦਾਲਤਾਂ ਵਿੱਚ ਜੱਜ ਦੇ ਸਾਹਮਣੇ ਧਾਰਮਿਕ ਗ੍ਰੰਥਾਂ ਦੀ ਝੂਠੀ ਸੰਹੁ ਖਾ ਕੇ, ਝੂਠ, ਬੇਈਮਾਨੀ ਅਤੇ ਰਿਸ਼ਵਤਖ਼ੋਰੀ ਦਾ ਕਾਰੋਬਾਰ ਹੁਣ ਕੋਈ ਅਲੋਕਾਰੀ ਗੱਲ ਨਹੀਂ ਰਹਿ ਗਈ।

ਸਵਾਲ ਇਹ ਹੈ ਕਿ ਕੀ *ਅਸੀਂ ਕਦੇ ਉਹਨਾਂ ਵਿਗਿਆਨੀਆਂ ਤੇ ਦਾਰਸ਼ਨਿਕਾਂ ਨੂੰ ਯਾਦ ਕਰਕੇ ਨਤਮਸਤਕ ਹੋਏ ਜਿੰਨ੍ਹਾਂ ਨੇ ਆਪਣੇ ਵਿਗਿਆਨਕ ਦ੍ਰਿਸ਼ਟੀਕੋਣ ਦੀ ਬਦੌਲਤ ਸਾਨੂੰ ਬਿਜਲੀ, ਟੈਲੀਫ਼ੋਨ, ਹਵਾਈ ਜਹਾਜ਼, ਰੇਲ-ਇੰਜਣ, ਟੈਲੀਵਿਜ਼ਨ, ਕੱਪੜੇ ਧੋਣ ਵਾਲੀ ਮਸ਼ੀਨ, ਏਅਰ ਕੰਡੀਸ਼ਨਰ,*

*ਕੰਪਿਊਟਰ, ਮੋਬਾਈਲ, ਇੰਟਰਨੈੱਟ, ਰੈਫਰੀਜਰੇਟਰ ਆਦਿ ਅਤਿ ਅਧੁਨਿਕ ਸਹੂਲਤਾਂ ਈਜਾਦ ਕਰਕੇ ਦਿੱਤੀਆਂ ਹਨ ਜਿੰਨ੍ਹਾਂ ਬਾਰੇ ਕਿਸੇ ਵੀ ਅਖੌਤੀ ਪ੍ਰਮਾਤਮਾ, ਧਰਮ ਗੁਰੂਆਂ ਜਾਂ ਜੋਤਸ਼ੀਆਂ ਨੇ ਕਦੇ ਕਲਪਨਾ ਤੱਕ ਵੀ ਨਹੀ ਕੀਤੀ ਸੀ।* ਪਰ ਅਸੀਂ ਕਿੰਨੇ ਨਾਸ਼ੁਕਰੇ ਹਾਂ ਕਿ ਸਵੇਰ ਤੋਂ ਲੈ ਕੇ ਰਾਤ ਤੱਕ ਵਿਗਿਆਨ, ਵਿਗਿਆਨੀਆਂ ਅਤੇ ਤਕਨਾਲੋਜੀ ਦੁਆਰਾ ਖ਼ੋਜੀਆਂ ਅਣਗਿਣਤ ਸਹੂਲਤਾਂ ਨੂੰ ਤਾਂ ਮਾਣਦੇ ਹਾਂ ਪਰ ਧਾਰਮਿਕ ਪਾਠ-ਪੂਜਾ ਅਤੇ ਗੁਣਗਾਣ ਉਸ ਪ੍ਰਮਾਤਮਾ ਦਾ ਕਰਦੇ ਹਾਂ। ਜਿਸ ਦੀ ਇਸ ਦੁਨੀਆਂ ਉੱਤੇ ਅੱਜ ਤੱਕ ਕੋਈ ਹੋਂਦ ਸਾਬਤ ਨਹੀਂ ਕੀਤੀ ਜਾ ਸਕੀ। ਸਾਡੀ ਅਜਿਹੀ ਲਾਈਲੱਗਤਾ ਤੇ ਸ਼ਵਾਰਥੀ ਮਾਨਸਿਕਤਾ ਸਾਡੀ ਸਦੀਆਂ ਪੁਰਾਣੀ ਪੀੜ੍ਹੀ ਦਰ ਪੀੜ੍ਹੀ ਚੱਲ ਆ ਰਹੀ ਧਾਰਮਿਕ ਅਤੇ ਅੰਧ ਵਿਸ਼ਵਾਸੀ ਸੋਚ ਦਾ ਹੀ ਨਤੀਜਾ ਹੈ। ਮਨੁੱਖ ਸਮੇਤ ਸਾਰੇ ਬ੍ਰਹਿਮੰਡ ਦੀ ਰਚਨਾ ਜੇਕਰ ਸਦੀਆਂ ਪਹਿਲਾਂ ਪ੍ਰਮਾਤਮਾ ਨੇ ਹੀ ਕੀਤੀ ਸੀ ਤਾਂ ਫਿਰ ਸਵਾਲ ਇਹ ਹੈ ਕਿ ਵਿਗਿਆਨ ਤੇ ਤਕਨਾਲੋਜੀ ਦੇ ਸਿਧਾਤਾਂ ਹੇਠ ਜਿਹੜੀਆਂ ਹੈਰਾਨੀ-ਜਨਕ ਖ਼ੋਜਾਂ ਪਿਛਲੇ 150 ਸਾਲਾਂ ਵਿੱਚ ਕੀਤੀਆਂ ਗਈਆਂ ਹਨ, ਉਹ ਸਭ ਉਸ ਸਰਬ-ਸ਼ਕਤੀਮਾਨ, ਸਰਵ-ਸ਼੍ਰੇਸ਼ਠ ਅਤੇ ਸਰਬਵਿਆਪਕ ਪ੍ਰਮਾਤਮਾ ਵੱਲੋਂ ਉਸਤੋਂ ਕੁਝ ਸਦੀਆਂ ਪਹਿਲਾਂ ਕਿਉਂ ਨਹੀਂ ਕੀਤੀਆਂ ਗਈਆਂ ਜਦਕਿ ਜੱਗ ਦੇ ਅਖੌਤੀ ਰਚਨਹਾਰ ਹੋਣ ਦੇ ਨਾ ਤੇ ਉਸ ਲਈ ਤਾਂ ਇਹ ਬਹੁਤ ਸੌਖਾ ਕੰਮ ਸੀ। ਵਿਗਿਆਨ ਨੇ ਧਰਮਿਕ ਸੋਚ ਦਾ ਕਦੇ ਵੀ ਸਿੱਧਾ ਵਿਰੋਧ ਨਹੀਂ ਕੀਤਾ ਪਰ ਸਦੀਆਂ ਪੁਰਾਣੇ ਧਾਰਮਿਕ ਗ੍ਰੰਥਾਂ ਵਿਚਲੀਆਂ ਮਿਥਿਹਾਸਕ ਤੇ ਕਾਲਪਨਿਕ ਮਨੌਤਾਵਾਂ ਨੂੰ ਵਿਗਿਆਨਕ ਸਿਧਾਂਤਾਂ ਰਾਹੀਂ ਗਲਤ ਸਿੱਧ ਕਰਕੇ ਦੁਨੀਆਂ ਨੂੰ ਵਿਗਿਆਨਕ ਚੇਤਨਾ ਦੀ ਇੱਕ ਨਵੀ ਰੋਸ਼ਨੀ ਜਰੂਰ ਵਿਖਾਈ ਹੈ ਜਿਸ ਦਾ ਚਾਨਣ ਅਸੀਂ ਦਿਨ ਰਾਤ ਮਾਨ ਰਹੇ ਹਾਂ ਪਰ ਇਸ ਦੇ ਉਲਟ ਧਰਮ ਆਗੂਆਂ ਨੇ ਵਿਗਿਆਨ ਅਤੇ ਵਿਗਿਆਨਕ ਸੋਚ ਦਾ ਸਦਾ ਤੋਂ ਹੀ ਸ਼ਰੇਆਮ ਵਿਰੋਧ ਕੀਤਾ ਹੈ। ਇਹੀ ਵਜ੍ਹਾ ਹੈ ਕਿ ਉਸ ਸਮੇਂ ਦੇ ਤਾਨਾਸ਼ਾਹ ਹੁਕਮਰਾਨਾਂ ਨੇ ਧਾਰਮਿਕ ਕੱਟੜਵਾਦੀਆਂ ਦੀ ਮਿਲੀਭੁਗਤ ਨਾਲ ਸੁਕਰਾਤ, ਬਰੂਨੋ ਕਾਪਰਨੀਕਸ, ਗੈਲੀਲਿਓ ਆਦਿ ਵਿਗਿਆਨੀਆਂ ਉੱਤੇ ਸਖ਼ਤ ਸਰੀਰਕ ਅਤੇ ਮਾਨਸਿਕ ਤਸ਼ੱਦਦ ਕੀਤਾ ਅਤੇ ਉਹਨਾਂ ਨੂੰ ਦੇਸ਼ ਨਿਕਾਲਾ ਵੀ ਦਿੱਤਾ ਗਿਆ। ਸਾਰੇ ਧਰਮ ਭਾਵੇਂ ਮਾਨਵਤਾ ਦੇ ਭਲੇ ਅਤੇ ਸਹਿਣਸ਼ੀਲਤਾ ਦੀਆਂ ਡੀਗਾਂ ਮਾਰਦੇ ਹਨ ਪਰ ਇਤਿਹਾਸ ਗਵਾਹ ਹੈ ਕਿ ਧਰਮ ਦੇ ਨਾਂ ਹੇਠ ਦੁਨੀਆਂ ਵਿੱਚ ਹੁਣ ਤੱਕ ਜਿੰਨਾ ਖੂਨ ਖਰਾਬਾ ਹੋਇਆ ਹੈ, ਉਸ ਤੋਂ ਸਪਸ਼ਟ ਹੁੰਦਾ ਹੈ ਕਿ ਮਜ਼ਹਬ ਇੱਕ ਮਨੁੱਖ ਨੂੰ ਦੂਜੇ ਨਾਲ ਜੋੜਦਾ ਨਹੀਂ ਬਲਕਿ ਤੋੜਦਾ ਹੈ। ਦਰਅਸਲ ਹਰ ਧਰਮ ਮਨੁੱਖੀ ਮਨ ਵਿੱਚ ਅਜਿਹਾ ਧਾਰਮਿਕ ਕੱਟੜਵਾਦ ਤੇ ਤੰਗਦਿਲ ਭਾਨਵਾ ਪੈਦਾ ਕਰਦਾ ਹੈ ਜਿਸ ਦੇ ਬਹਿਕਾਵੇ ਵਿੱਚ ਆ ਕੇ ਮਨੁੱਖ ਵਿਰੋਧੀ ਵਿਚਾਰਧਾਰਾਵਾਂ ਦੇ ਲੋਕਾਂ ਨੂੰ ਹੀ ਨਹੀਂ ਬਲਕਿ ਦੂਜੇ ਧਰਮ ਦੇ ਪੈਰੋਕਾਰਾਂ ਨੂੰ ਵੀ ਮਾਰਨ ਤੋਂ ਬਿਲਕੁਲ ਗੁਰੇਜ਼ ਨਹੀਂ ਕਰਦਾ। ਇਹੀ ਨਹੀਂ, ਇੱਕੋ ਧਰਮ ਦੇ ਵੱਖ-ਵੱਖ ਜਾਤਾਂ ਦੇ ਲੋਕ ਵੀ ਕਿਸੇ ਜਾਤੀ ਜਾਂ ਫਿਰਕੂ ਮੁੱਦੇ ਉੱਤੇ ਆਪਸ ਵਿੱਚ ਮਰਨ ਮਾਰਨ ਨੂੰ ਤਿਆਰ ਹੋ ਜਾਂਦੇ ਹਨ। ਵੱਖ-ਵੱਖ ਧਰਮਾਂ ਦੀ ਸਥਾਪਨਾ ਨੇ ਮਨੁੱਖ ਨੂੰ ਹਿੰਦੂ, ਸਿੱਖ, ਮੁਸਲਮਾਨ, ਈਸਾਈ, ਬੋਧੀ, ਜੈਨੀ, ਯਹੂਦੀ ਤੇ ਪਾਰਸੀ ਵਿੱਚ ਵੰਡਣ ਦਾ ਗੈਰ ਮਨੁੱਖੀ ਕਾਰਜ ਕੀਤਾ ਹੈ। ਸਵਾਲ ਇਹ ਹੈ ਕਿ ਜੇਕਰ ਧਾਰਮਿਕ ਗੁਰੂਆਂ ਤੇ ਧਾਰਮਿਕ ਗ੍ਰੰਥਾਂ ਅਨੁਸਾਰ ਪ੍ਰਮਾਤਮਾ ਇੱਕ ਹੈ ਤਾਂ ਫਿਰ ਵੱਖ-ਵੱਖ ਧਰਮਾਂ ਤੇ ਫਿਰਕਿਆਂ ਦੀ ਸਥਾਪਨਾ ਕਰਕੇ ਮਨੁੱਖਾਂ ਵਿੱਚ ਫਿਰਕੂ ਵੰਡੀਆਂ ਕਿਉਂ ਪਾਈਆਂ ਗਈਆਂ? ਸਭ ਤੋਂ ਵੱਧ ਅਫ਼ਸੋਸਜਨਕ ਪੱਖ ਇਹ ਹੈ ਕਿ ਸਾਡੇ ਪ੍ਰਿੰਟ ਤੇ ਬਿਜਲਈ ਮੀਡੀਏ ਦਾ ਇੱਕ ਵੱਡਾ ਹਿੱਸਾ ਆਪਣੇ ਵਪਾਰਕ ਹਿਤਾਂ ਦੀ ਖਾਰ ਸਮਾਜ ਵਿੱਚ ਅੰਧ-ਵਿਸ਼ਵਾਸ਼ਾਂ, ਵਹਿਮਾਂ-ਭਰਮਾਂ, ਅਖੌਤੀ ਚਮਤਕਾਰਾਂ ਅਤੇ ਅਧਿਆਤਮਕਵਾਦ ਦਾ ਵੱਡੇ ਪੱਧਰ ਉੱਤੇ ਲਗਾਤਾਰ ਪ੍ਰਚਾਰ ਕਰ ਰਿਹਾ ਹੈ ਜਿਸਦੇ ਨਤੀਜੇ ਵਜੋਂ ਦੇਸ਼ ਦੀ ਵੱਡੀ ਆਬਾਦੀ ਦੀ ਮਾਨਸਿਕਤਾ ਕਮਜ਼ੋਰ ਤੇ ਬਿਮਾਰ ਬਣ ਚੁੱਕੀ ਹੈ। ਵੱਖ-ਵੱਖ ਟੀ.ਵੀ. ਚੈਨਲਾਂ ਵਲੋਂ ਰੋਜ਼ਾਨਾ ਜੋਤਿਸ਼, ਰਾਸ਼ੀਫ਼ਲ, ਅਧਿਆਤਮਵਾਦ ਅਤੇ ਅਖੌਤੀ ਚਮਤਕਾਰੀ ਪੱਥਰਾਂ ਤੇ ਸੁਰੱਖਿਆ ਕਵਚ ਦਾ ਪ੍ਰਚਾਰ ਧਾਰਮਿਕ ਆਸਥਾ ਦੇ ਵਪਾਰ ਦਾ ਇੱਕ ਸਾਧਨ ਬਣ ਚੁੱਕਾ ਹੈ। ਮੀਡੀਆ ਸੱਚ ਦਿਖਾਉਣ ਦੀ ਬਜਾਏ ਸੱਚ ਨੂੰ ਦਬਾਉਣ ਦੀ ਭੂਮਿਕਾ ਨਿਭਾ ਰਿਹਾ ਹੈ। ਸਾਡੇ ਹੁਕਮਰਾਨ, ਸਿਆਸਤਦਾਨ, ਪੂੰਜੀਪਤੀ ਘਰਾਣੇ ਅਤੇ ਧਾਰਮਿਕ ਆਗੂ ਦੇਸ਼ ਦੇ ਲੋਕਾਂ ਨੂੰ ਵਿਗਿਆਨਕ ਸੋਚ ਤੋਂ ਦੂਰ ਰੱਖਣ ਲਈ ਹਰ ਤਰ੍ਹਾਂ ਦੇ ਹੱਥਕੰਡੇ ਵਰਤ ਰਹੇ ਹਨ।

ਉਪਰੋਕਤ ਕੌੜੀਆਂ ਹਕੀਕਤਾਂ ਸਾਡੇ ਅਧਿਆਤਮਵਾਦੀ ਭਾਰਤੀ ਸਮਾਜ ਦਾ ਸ਼ੀਸ਼ਾ ਪੇਸ਼ ਕਰਦੀਆਂ ਹਨ। ਕਿਸੇ ਵਿਅਕਤੀ ਦੇ ਜਨਮ, ਮੌਤ, ਵਿਕਾਸ, ਅਮੀਰੀ-ਗਰੀਬੀ, ਊਚ-ਨੀਚ, ਸੁੱਖ-ਦੁੱਖ, ਬਿਮਾਰੀ, ਹਾਦਸੇ ਅਤੇ ਸਮੱਸਿਆਵਾਂ ਨੂੰ ਕਿਸੇ ਅਖੌਤੀ ਪ੍ਰਮਾਤਮਾ, ਕਿਸਮਤ ਜਾਂ ਪਿਛਲੇ ਜਨਮ ਦੇ ਕਰਮਾਂ ਨਾਲ ਜੋੜਣਾ ਪਰ ਇਸ ਦੇ ਨਾਲ ਹੀ ਇੰਨ੍ਹਾਂ ਉੱਤੇ ਕਾਬੂ ਪਾਉਣ ਲਈ ਸੁਚੇਤ ਰੂਪ ਵਿੱਚ ਵਿਗਿਆਨ ਦੀ ਮੱਦਦ ਨਾਲ ਸਿਰਤੋੜ ਯਤਨ ਕਰਕੇ ਅਧਿਆਤਮਵਾਦੀ ਲੋਕਾਂ ਵੱਲੋਂ ਜੀਵਨ ਵਿੱਚ ਅਪਣਾਈ ਜਾ ਰਹੀ ਦੋਗਲੀ ਤੇ ਸਵਾਰਥੀ ਮਾਨਸਿਕਤਾ ਦੀ ਜਿਉਂਦੀ ਜਾਗਦੀ ਉਦਾਹਰਣ ਹੈ। ਦਰਅਸਲ ਵੱਖ-ਵੱਖ ਧਰਮਾਂ ਦੇ

...ਬਾਕੀ ਸਫ਼ਾ 34 'ਤੇ





# ਸਾਊਦੀ ਅਰਬ 'ਚ ਜ਼ਿੰਦਗੀ

**ਐੱਨ.ਡੀ. ਟੀ.ਵੀ. ਇੰਡੀਆ ਦੇ ਪੱਤਰਕਾਰ ਕਮਾਲ ਖਾਨ ਵੱਲੋਂ ਆਪਣੀ ਹੱਜ ਯਾਤਰਾ 'ਚ ਧਾਰਮਿਕ ਪ੍ਰਛਾਵੇਂ ਹੇਠ ਗੁਜ਼ਰ ਰਹੀ ਜ਼ਿੰਦਗੀ ਦੇ ਪੱਖਾਂ ਨੂੰ ਉਭਾਰਿਆ ਹੈ, ਜਿਸ ਦੇ ਪ੍ਰਮੁੱਖ ਅੰਸ਼ ਅਸੀਂ ਤਰਕਸ਼ੀਲ ਦੇ ਪਾਠਕਾਂ ਲਈ ਪ੍ਰਕਾਸ਼ਿਤ ਕਰ ਰਹੇ ਹਾਂ।**

**...ਅਦਾਰਾ**

ਸਾਡੇ ਚੈਨਲ ਦੇ ਉਸ ਸਮੇਂ ਦੇ ਸਿਆਸੀ ਸੰਪਾਦਕ ਰਾਜਦੀਪ ਸਰਦੇਸਾਈ ਨੂੰ ਸਾਊਦੀ ਅਰਬ ਵਿਖੇ ਮੌਲਾਨਾ ਆਜ਼ਾਦ ਮੈਮੋਰੀਅਲ ਲੈਕਚਰ਼ ਲਈ ਬੁਲਾਇਆ ਗਿਆ ਸੀ। ਉਥੇ ਹੀ ਕੁਝ ਲੋਕਾਂ ਨੇ ਉਨ੍ਹਾਂ ਨੂੰ ਪੇਸ਼ਕਸ਼ ਕੀਤੀ ਕਿ ਤੁਸੀਂ ਹੱਜ ਦੀ ਕਵਰੇਜ ਕਰੋ। ਉਨ੍ਹਾਂ ਨੂੰ ਵੀ ਲੱਗਿਆ ਕਿ ਹਿੰਦੁਸਤਾਨ ਦੀ ਆਬਾਦੀ ਦਾ 16-17 ਫ਼ੀਸਦੀ ਮੁਸਲਮਾਨ ਹਨ ਅਤੇ ਖਾੜੀ ਦੇਸ਼ਾਂ ਵਿੱਚ ਵੀ ਇਹ ਚੈਨਲ ਦੇਖਿਆ ਜਾਂਦਾ ਹੈ ਇਸ ਲਈ ਆਬਾਦੀ ਦੇ ਐਨੇ ਵੱਡੇ ਹਿੱਸੇ ਨੂੰ ਹੱਜ ਦੀ ਕਵਰੇਜ ਵਿੱਚ ਜਰੂਰ ਦਿਲਚਸਪੀ ਹੋਵੇਗੀ। ਉਨ੍ਹਾਂ ਆ ਕੇ ਮੇਰੀ ਡਿਊਟੀ ਇਸ ਕੰਮ ਲਈ ਲਗਾ ਦਿੱਤੀ।

ਜਲਦੀ ਹੀ ਸਾਊਦੀ ਅਰਬ ਦੀ ਅੰਬੈਸੀ ਤੋਂ ਫ਼ੋਨ ਆ ਗਿਆ ਕਿ ਅੰਬੈਸਡਰ ਸਾਹਿਬ ਤੁਹਾਨੂੰ ਮਿਲਣਾ ਚਾਹੁੰਦੇ ਹਨ। ਇਸ ਮੁਲਾਕਾਤ ਵਿੱਚ ਮੇਰੇ ਨਾਲ ਮੇਰੇ ਕੈਮਰਾ ਮੈਨ ਅਜਮਲ ਜਾਮੀ ਸਨ। ਥੋੜ੍ਹੀ ਜਿਹੀ ਹਲਕੀ ਫੁਲਕੀ ਗੱਲਬਾਤ ਤੋਂ ਬਾਅਦ ਅੰਬੈਸਡਰ ਸਾਹਿਬ ਨੇ ਅੰਗਰੇਜੀ ਵਿੱਚ ਪਹਿਲਾ ਸਵਾਲ ਕੀਤਾ -Are you muslim? (ਕੀ ਤੁਸੀਂ ਮੁਸਲਮਾਨ ਹੋ)

ਇਹ ਸਵਾਲ ਸਾਡੇ ਲਈ ਬੜਾ ਝਟਕਾ ਦੇਣ ਵਾਲਾ ਸੀ। ਅਸੀਂ ਕਦੇ ਕਿਸੇ ਤੋਂ ਉਸਦੀ ਜਾਤ ਜਾਂ ਧਰਮ ਨਹੀਂ ਪੁਛਦੇ। ਨਾ ਹੀ ਸਾਨੂੰ ਕਦੇ ਕਿਸੇ ਦਾ ਧਰਮ ਜਾਂ ਜਾਤ ਜਾਨਣ ਦੀ ਜਰੂਰਤ ਪੈਂਦੀ ਹੈ। ਸਾਡੇ ਘਰ ਜੋ ਔਰਤ ਕੰਮ ਕਰਦੀ ਹੈ, ਅਸੀਂ ਉਸਨੂੰ ਚਾਚੀ ਕਹਿ ਕੇ ਬੁਲਾਉਂਦੇ ਹਾਂ, ਕਰੀਬ ਚੌਦਾਂ ਪੰਦਰਾਂ ਸਾਲ ਤੋਂ ਉਹ ਸਾਡੇ ਕੰਮ ਕਰਦੀ ਆ ਰਹੀ ਹੈ, ਸਿਰਫ ਦੋ ਸਾਲ ਪਹਿਲਾਂ ਉਸਦਾ ਕੋਈ ਕੰਮ ਸੀ ਤਾਂ ਪਹਿਲੀ ਵਾਰ ਸਾਨੂੰ ਪਤਾ ਚੱਲਿਆ ਕਿ ਉਸ ਦੀ ਜਾਤ ਕੀ ਹੈ ...... ਐਡੇ ਵੱਡੇ ਮੁਲਕ ਦੇ ਨੁਮਾਇੰਦੇ ਦੇ ਮੂੰਹ 'ਚੋਂ ਇਹ ਸਵਾਲ ਸੁਣ ਕੇ ਅਸੀਂ ਚੌਂਕ ਗਏ। ਖ਼ੈਰ ਅਜਮਲ ਭਾਈ ਕੁਝ ਪ੍ਰੈਕਟੀਕਲ ਸੁਭਾਅ ਦੇ ਹਨ, ਉਨ੍ਹਾਂ ਨੂੰ ਇਸ ਗੱਲ ਦੀ ਜਾਣਕਾਰੀ ਸੀ ਕਿ ਹੱਜ ਕਰਨ ਲਈ ਸਿਰਫ਼ ਮੁਸਲਮਾਨ ਹੀ ਜਾ ਸਕਦੇ ਹਨ। ਮੱਕੇ ਵਿੱਚ ਗੈਰ-ਮੁਸਲਿਮ ਨਹੀਂ ਜਾ ਸਕਦੇ ਅਤੇ ਕਾਅਬਾ ਮੱਕੇ ਵਿੱਚ ਹੈ, ਸੋ ਅੰਬੈਸਡਰ ਸਾਹਿਬ ਦਾ ਪੁੱਛਣਾ ਤਾਂ ਜਾਇਜ਼ ਹੀ ਸੀ। ਹਾਂ, ਅਸੀਂ ਉਨ੍ਹਾਂ ਨੂੰ ਇਹ ਨਹੀਂ ਦੱਸਿਆ ਕਿ ਸਾਡਾ ਜਨਮ ਮੁਸਲਮਾਨ ਪਰਿਵਾਰ ਵਿੱਚ ਜਰੂਰ ਹੋਇਆ ਹੈ ਪਰ ਸਾਡਾ ਧਰਮ ਵਿੱਚ ਕੋਈ ਵਿਸ਼ਵਾਸ ਨਹੀਂ ਹੈ। ਜਦ ਮੇਰੇ ਦਿਮਾਗ਼ ਵਿੱਚ ਇਹ ਸਾਰੀਆਂ ਗੱਲਾਂ ਘੁੰਮ ਰਹੀਆਂ ਸਨ ਤਾਂ ਅਜਮਲ ਭਾਈ ਜਵਾਬ ਦੇ ਚੁੱਕੇ ਸਨ, 'ਅਸੀਂ ਦੋਨੋਂ ਮੁਸਲਮਾਨ ਹਾਂ ਅਤੇ ਦੋਵਾਂ ਦੀ ਧਰਮ ਵਿੱਚ ਪੂਰੀ 'ਸ਼ਰਧਾ' ਹੈ।' ਇਸਤੋਂ ਬਾਅਦ ਥੋੜ੍ਹੀ ਦੇਰ ਆਮ ਗੱਲਬਾਤ ਹੋਈ ਅਤੇ ਸਾਨੂੰ ਵੀਜਾ ਦੇ ਦਿੱਤਾ ਗਿਆ।

ਅਸੀਂ ਸਾਊਦੀ ਅਰਬ ਦੇ ਜੇਦਾ ਏਅਰਪੋਰਟ 'ਤੇ ਪਹੁੰਚ ਗਏ। ਉਥੇ ਭਾਸ਼ਾ ਦੀ ਬਹੁਤ ਸਮੱਸਿਆ ਆ ਰਹੀ ਸੀ, ਸਾਨੂੰ ਅਰਬੀ ਨਾ ਸਮਝ ਆਏ ਅਤੇ ਸਥਾਨਕ ਲੋਕਾਂ ਨੂੰ ਅੰਗਰੇਜੀ ਨਾ ਆਵੇ। ਸਾਨੂੰ ਹੱਜ ਟਰਮੀਨਲ ਤੋਂ ਬਾਹਰ ਜਾਣ ਤੋਂ ਰੋਕ ਲਿਆ ਗਿਆ ਕਿ ਸਾਡਾ ਵੀਜਾ ਹੱਜ ਦਾ ਵੀਜਾ ਨਹੀਂ ਹੈ। ਆਖਰ ਅਸੀਂ ਅਬਦੁੱਲਾ ਨਾਮੀ ਉਸ ਸ਼ਖ਼ਸ ਨੂੰ ਫ਼ੋਨ ਕੀਤਾ ਜੋ ਮਨਿਸਟਰੀ ਆਫ਼ ਫ਼ਾਰਨ ਇਨਫਾਰਮੇਸ਼ਨ ਨੇ ਸਾਡੀ ਮਦਦ ਲਈ ਤੈਨਾਤ ਕੀਤਾ ਸੀ। ਉਸਨੇ ਏਅਰਪੋਰਟ ਦੇ ਅਧਿਕਾਰੀਆਂ ਨਾਲ ਕਾਫ਼ੀ ਮਗਜ਼ਪੱਚੀ ਕੀਤੀ ਕਿ ਇਹ ਸਟੇਟ ਗੈਸਟ ਹਨ, ਇਹਨਾਂ ਨੂੰ ਹੱਜ ਦੀ ਕਵਰੇਜ ਲਈ ਵੀਜਾ ਦਿੱਤਾ ਗਿਆ ਹੈ, ਇਨ੍ਹਾਂ ਨੂੰ ਅਰਬੀ ਭਾਸ਼ਾ ਨਹੀਂ ਆਉਂਦੀ ਤਦ ਕਿਤੇ ਸਾਨੂੰ ਬਾਹਰ ਜਾਣ ਦਿੱਤਾ ਗਿਆ ਅਤੇ ਅਸੀਂ ਆਪਣੇ ਹੋਟਲ ਪਹੁੰਚ ਸਕੇ।

ਥੋੜ੍ਹੀ ਦੇਰ ਬਾਅਦ ਸਾਡੇ ਦੋਸਤ ਫੈਸਲ ਅਲੀ ਉਥੇ ਪਹੁੰਚ ਗਏ। ਫੈਸਲ ਭਾਈ ਉਂਜ ਤਾਂ ਪਟਨੇ ਦੇ ਰਹਿਣ ਵਾਲੇ ਹਨ ਪਰ ਅਰਬ ਨਿਊਜ਼ ਵਿੱਚ ਲੰਬੇ ਸਮੇਂ ਤੋਂ ਨੌਕਰੀ ਕਰ ਰਹੇ ਹੋਣ ਕਰਕੇ ਉਥੇ ਉਨ੍ਹਾਂ ਦੀ ਕਾਫੀ ਜਾਣ ਪਹਿਚਾਣ ਹੈ। ਅਸੀਂ ਇਕੱਠੇ ਖਾਣਾ ਖਾਧਾ, ਫਿਰ ਉਹ ਕਹਿਣ ਲੱਗੇ ਚਲੋ ਤੁਹਾਨੂੰ ਇਥੋਂ ਦਾ ਬੀਚ (ਸਮੁੰਦਰ ਕਿਨਾਰਾ) ਘੁੰਮਾ ਕੇ ਲਿਆਉਂਦੇ ਹਾਂ। ਬੀਚ 'ਤੇ ਪਹੁੰਚਣ ਸਮੇਂ ਅੱਧੀ ਰਾਤ ਹੋ ਚੁੱਕੀ ਸੀ। ਅਸੀਂ ਵੇਖਿਆ ਕਿ ਲੋਕ ਚੋਗੇ ਜਿਹੇ ਪਹਿਨੀ ਅਲੱਗ ਅਲੱਗ ਟੁਕੜੀਆਂ ਵਿੱਚ ਬੈਠੇ ਸਨ, ਉਹਨਾਂ ਦੀਆਂ ਪਤਨੀਆਂ ਕੁਝ ਦੂਰੀ ਤੇ ਇੱਕ ਅਲੱਗ ਗਰੁੱਪ ਵਿੱਚ ਬੈਠੀਆਂ ਸਨ। ਦਿਮਾਗ਼ ਵਿੱਚ ਤਾਂ ਇਹ ਸੀ ਕਿ 'ਬੀਚ' ਉੱਤੇ ਤਾਂ ਲੋਕ ਤੈਰਾਕੀ ਸੂਟ ਜਾਂ ਹਾਫ਼ ਪੈਂਟਾਂ ਪਹਿਨ ਕੇ ਮੌਜ ਮਸਤੀ ਕਰ ਰਹੇ ਹੋਣਗੇ ਪਰ ਇਥੋਂ ਦਾ ਦ੍ਰਿਸ਼ ਤਾਂ ਬਿਲਕੁਲ ਹੀ ਅਲੱਗ ਤਰ੍ਹਾਂ ਦੀ ਸੀ। ਦੁਨੀਆਂ ਦੇ ਦੂਸਰੇ ਬੀਚਾਂ ਤੋਂ ਬਿਲਕੁਲ ਅਲੱਗ। ਬੀਚ 'ਤੇ ਬੈਠੀ ਔਰਤਾਂ ਨੇ ਬੁਰਕਾ ਪਹਿਨ ਰੱਖਿਆ ਸੀ। ਜ਼ਿੰਦਗੀ ਵਿੱਚ ਪਹਿਲੀ ਵਾਰ ਕਿਸੇ ਬੀਚ 'ਤੇ ਔਰਤਾਂ ਨੂੰ ਬੁਰਕਾ

ਪਹਿਨੀ ਵੇਖਿਆ ਸੀ। ਮੈਂ ਫੈਸਲ ਭਾਈ ਨੂੰ ਪੁੱਛਿਆ "ਇਹ ਕੀ?" ਤਾਂ ਉਨ੍ਹਾਂ ਦੱਸਿਆ ਕਿ ਇਸ ਦੇਸ਼ ਵਿੱਚ ਕਿਸੇ ਵੀ ਜਨਤਕ ਸਥਾਨ ਉੱਤੇ ਮਰਦ ਔਰਤ ਦਾ ਇਕੱਠੇ ਬੈਠਣਾ ਮਨ੍ਹਾ ਹੈ।

ਅਗਲੇ ਦਿਨ ਅਸੀਂ ਮੱਕੇ ਨੂੰ ਚੱਲ ਪਏ ਰਸਤੇ ਵਿੱਚ ਕੁਰਾਨ ਦੀ ਸ਼ਕਲ ਦਾ ਫਾਟਕ ਦਿਖਾਈ ਦਿੱਤਾ ਤਾਂ ਅਸੀਂ ਉਸਦੀਆਂ ਫੋਟੋ ਖਿੱਚਣ ਲਈ ਰੁਕ ਗਏ, ਜਿਸ ਬਦਲੇ ਪੁਲੀਸ ਸਾਨੂੰ ਵਾਪਸ ਲੈ ਗਈ ਅਤੇ ਲਿਖਤੀ ਮੁਆਫ਼ੀ ਮੰਗਵਾ ਕੇ ਹੀ ਸਾਡਾ ਖਹਿੜਾ ਛੱਡਿਆ।

ਆਖਰ ਅਸੀਂ ਮੱਕੇ ਪਹੁੰਚ ਗਏ। ਹੱਜ ਚਾਰ ਪੰਜ ਦਿਨ ਦਾ ਹੁੰਦਾ ਹੈ ਅਤੇ ਇਸ ਦੌਰਾਨ ਹਰ ਕਿਸੇ ਨੂੰ ਉਸਦੇ ਕੰਪਾਊਂਡ ਵਿੱਚ ਹੀ ਰਹਿਣਾ ਹੁੰਦਾ ਹੈ। ਇਸ ਦੌਰਾਨ ਹੀ ਸਾਨੂੰ ਕਿਸੇ ਨੇ ਦੱਸਿਆ ਕਿ ਮੱਕੇ ਵਿੱਚ ਸਾਊਦੀ ਅਰਬ ਦੇ ਸ਼ਹਿਜਾਦੇ ਦੀ ਪ੍ਰੈਸ ਕਾਨਫਰੰਸ ਹੈ, ਅਸੀਂ ਚਾਹੀਏ ਤਾਂ ਉਹ ਕਵਰ ਕਰ ਸਕਦੇ ਹਾਂ। ਪੰਜ ਸੱਤ ਥਾਵਾਂ 'ਤੇ ਸੁਰੱਖਿਆ ਜਾਂਚ ਤੋਂ ਬਾਅਦ ਸਾਨੂੰ ਇੱਕ ਜਗ੍ਹਾ ਬਿਠਾ ਦਿੱਤਾ ਗਿਆ। ਤਕਰੀਬਨ 3 ਘੰਟੇ ਦੀ ਦੇਰੀ ਬਾਅਦ ਸ਼ਹਿਜਾਦਾ ਆਇਆ। ਮੈਂ ਮਨ ਹੀ ਮਨ ਸੋਚ ਰਿਹਾ ਸੀ ਕਿ ਹਿੰਦਸਤਾਨ ਵਿੱਚ ਪ੍ਰਧਾਨ ਮੰਤਰੀ ਜੇ ਪ੍ਰੈੱਸ ਕਾਨਫਰੰਸ ਵਿੱਚ ਤਿੰਨ ਘੰਟੇ ਦੇਰ ਨਾਲ ਆਵੇ ਸਾਰਾ ਮੀਡੀਆ ਉਸਦੀ ਪ੍ਰੈੱਸ ਕਾਨਫਰੰਸ ਦਾ ਬਾਈਕਾਟ ਕਰ ਦੇਵੇਗਾ। ਸਵਾਲ ਜਵਾਬ ਲਈ ਇੱਕ ਕਾਗਜ਼ ਤੋਂ ਦੇਖ ਕੇ ਲੋਕਾਂ ਨੂੰ ਸਟੇਜ 'ਤੇ ਬੁਲਾਇਆ ਜਾ ਰਿਹਾ ਸੀ। ਮੈਂ ਵੀ ਹੱਥ ਖੜਾ ਕਰ ਦਿੱਤਾ ਤਾਂ ਮੈਨੂੰ ਪੁੱਛਿਆ ਗਿਆ ਕਿ ਕੀ ਮੈਂ ਸਵਾਲ ਪੁੱਛਣ ਲਈ ਆਪਣੇ ਨਾਮ ਦੀ ਐਂਟਰੀ ਕਰਵਾਈ ਹੈ? ਸਵਾਲ ਲਿਖ ਕੇ ਦਿੱਤਾ ਹੈ? ਜੇ ਨਹੀਂ ਤਾਂ ਸ਼ਹਿਜਾਦੇ ਤੋਂ ਇਉਂ ਹਰ ਕੋਈ ਸਵਾਲ ਨਹੀਂ ਪੁੱਛ ਸਕਦਾ। ਖੈਰ ਜੋ ਕੋਈ ਵੀ ਸਵਾਲ ਪੁੱਛਦਾ ਸੀ ਉਹ ਪਹਿਲਾਂ ਬਿਸਮਿੱਲਾ, ਯਾਨੀ ਉਹ ਖ਼ੁਦਾ ਜੋ ਮਹਾਨ ਅਤੇ ਦਿਆਲੂ ਹੈ, ਕਹਿੰਦਾ ਹੋਇਆ ਆਪਣੀ ਗੱਲ ਸ਼ੁਰੂ ਕਰਦਾ ਸੀ। ਸਵਾਲ ਵੀ ਇਹੋ ਜਿਹੇ ਕਿ ਹੱਜ ਵਿੱਚ 30 ਲੱਖ ਲੋਕ ਆ ਰਹੇ ਹਨ ਇਹਨਾਂ ਲਈ ਐਨੇ ਵਧੀਆ ਇੰਤਜ਼ਾਮ ਕਿਵੇਂ ਕੀਤੇ ਜਾ ਸਕੇ? ਮਤਲਬ ਕਿ ਸਵਾਲ ਘੱਟ ਅਤੇ ਤਾਰੀਫ਼ ਜਿਆਦਾ ਹੁੰਦੀ ਸੀ। ਕੋਈ ਵੀ ਅਜਿਹਾ ਸਵਾਲ ਨਾ ਕੀਤਾ ਗਿਆ ਜੋ ਸ਼ਹਿਜਾਦੇ ਨੂੰ ਪ੍ਰੇਸ਼ਾਨ ਕਰ ਸਕਦਾ ਹੋਵੇ। ਅਸੀਂ ਮਾਯੂਸ ਹੋ ਕੇ ਵਾਪਸ ਪਰਤ ਆਏ।

ਫਿਰ ਅਸੀਂ ਮਸਜਿਦ-ਉਲ-ਹਰਮ ਵਿੱਚ ਉਥੋਂ ਦੀ ਨਮਾਜ਼ ਸ਼ੂਟ ਕਰਨ ਲਈ ਪਹੁੰਚੇ। ਇਹ ਉਹ ਥਾਂ ਸੀ ਜਿੱਥੇ ਹਜ਼ਰਤ ਮੁਹੰਮਦ ਆਪਣੀ ਪਤਨੀ ਨਾਲ ਨਮਾਜ਼ ਪੜ੍ਹਿਆ ਕਰਦੇ ਸਨ। ਅਸੀਂ ਨਮਾਜ਼ ਸ਼ੂਟ ਕਰਨ ਦੀ ਇਜ਼ਾਜਤ ਲੈ ਰੱਖੀ ਸੀ, ਫਿਰ ਵੀ ਜਿਵੇਂ ਹੀ ਅਜਮਲ ਨੇ ਕੈਮਰਾ ਬਾਹਰ ਕੱਢਿਆ ਲੋਕਾਂ ਨੇ ਹੋ-ਹੱਲਾ ਸ਼ੁਰੂ ਕਰ ਦਿੱਤਾ। ਦਰਅਸਲ ਮੁਸਲਮ ਮਾਨਤਾ ਦੇ ਅਨੁਸਾਰ ਬੁੱਤ ਪ੍ਰਸਤੀ 'ਤੇ ਰੋਕ ਹੈ ਅਤੇ ਲੋਕਾਂ ਨੂੰ ਲੱਗ ਰਿਹਾ ਸੀ ਕਿ ਕੈਮਰੇ ਰਾਹੀਂ ਤਸਵੀਰਾਂ ਬਣਾਉਣਾ ਵੀ ਬੁੱਤ ਪ੍ਰਸਤੀ ਹੋਵੇਗੀ। ਥੋੜ੍ਹੀ ਦੇਰ ਵਿੱਚ ਧਾਰਮਿਕ ਸੁਰੱਖਿਆ ਗਾਰਡ ਆ ਗਏ। ਉਹਨਾਂ ਨੇ ਸਾਨੂੰ 'ਲਾ' ਯਾਨੀ ਨਹੀਂ ਕਹਿ ਦਿੱਤਾ ਬੱਸ ਫਿਰ ਅਸੀਂ ਕਿੱਥੇ ਕੈਮਰਾ ਵਰਤ ਸਕਦੇ ਸੀ।

ਅਗਲੇ ਦਿਨ ਅਸੀਂ ਅਰਾਫਾਤ ਪਹੁੰਚੇ ਜਿੱਥੇ ਮੁਹੰਮਦ ਸਾਹਿਬ ਨੇ ਆਖਰੀ ਪ੍ਰਵਚਨ ਦਿੱਤਾ ਸੀ। ਇਥੇ ਮੇਰੀ ਮੁਲਾਕਾਤ ਰਿਜ਼ ਖ਼ਾਨ ਨਾਲ ਹੋਈ ਜੋ ਸੀ.ਐਨ.ਐਨ. ਅਤੇ ਅਲ ਜਜ਼ੀਰਾ ਵਰਗੇ ਚੈਨਲਾਂ ਦਾ ਮਸ਼ਹੂਰ ਐਂਕਰ ਸੀ। ਮੈਂ ਉਸਨੂੰ ਆਪਣੀਆਂ ਮੁਸ਼ਕਲਾਂ ਬਾਰੇ ਦੱਸਿਆ ਤਾਂ ਉਹ ਕਹਿਣ ਲੱਗਾ ਕਿ ਹੁਣ ਤਾਂ ਇਹ ਲੋਕ ਕੁਝ ਸੱਭਿਅਕ ਹੋ ਗਏ ਹਨ, ਨਹੀਂ ਤਾਂ ਜਦ ਮੈਂ ਪਹਿਲੀ ਵਾਰ ਇਥੇ ਕਵਰੇਜ ਲਈ ਆਇਆ ਸੀ ਤਾਂ ਮੈਨੂੰ ਨਜ਼ਰਬੰਦ ਕਰ ਦਿੱਤਾ ਗਿਆ ਸੀ। ਉਸਨੇ ਸਾਨੂੰ ਆਪਣੇ ਤਜਰਬੇ ਸੁਣਾਏ ਅਤੇ ਦੱਸਿਆ ਕਿ ਸਾਨੂੰ ਕੀ ਕਰਨਾ ਚਾਹੀਦਾ ਹੈ ਅਤੇ ਕੀ ਨਹੀਂ।

ਮੱਕੇ ਤੋਂ ਅਰਾਫਾਤ ਜਾਣ ਲਈ ਕੁੱਲ ਬਾਈ ਰਸਤੇ ਸਨ। ਹਜ ਕਰਨ ਗਏ ਲੋਕ ਰੰਗੀਨ ਕੱਪੜਾ ਨਹੀਂ ਪਹਿਨ ਸਕਦੇ, ਉਹ ਸਫੇਦ 'ਐਹਰਾਮ' ਪਹਿਨਦੇ ਹਨ ਜੋ ਕਿਤੋਂ ਸਿਉਂਤਾ ਨਹੀਂ ਹੁੰਦਾ ਬੱਸ ਚਾਦਰ ਅਤੇ ਲੁੰਗੀ ਵਾਂਗ ਹੁੰਦਾ ਹੈ। ਮੈਂ 'ਕੱਲਾ ਹੀ ਸੀ ਜਿਸਨੇ ਹਰੀ ਸ਼ਰਟ ਪਹਿਨ ਰੱਖੀ ਸੀ। ਖੈਰ ਜਦ ਉਹਨਾਂ 22 ਰਸਤਿਆਂ ਤੋਂ ਜਦ ਸਫ਼ੇਦ ਐਹਰਾਮ ਪਹਿਨੀ ਲੋਕ ਨਿਕਲਦੇ ਹਨ ਤਾਂ ਉਚਾਈ ਤੋਂ ਇਉਂ ਲਗਦਾ ਹੈ ਜਿਵੇਂ ਪਹਾੜ ਤੋਂ ਦੁੱਧ ਦੀਆਂ ਨਦੀਆਂ ਵਹਿ ਰਹੀਆਂ ਹੋਣ। ਅਚਾਨਕ ਅਸੀਂ ਆਪਣੀ ਉੱਚੀ ਥਾਂ ਤੋਂ ਹੇਠਾਂ ਨਜ਼ਰ ਮਾਰੀ ਤਾਂ ਵੇਖਿਆ ਕਿ ਇੱਕ ਹਾਜੀ ਨੂੰ ਬਹੁਤ ਸਾਰੇ ਲੋਕ ਕੁੱਟ ਰਹੇ ਸਨ। ਦਿਮਾਗ ਵਿੱਚ ਆਇਆ ਕਿ ਇਹ ਕੀ ਹੋ ਰਿਹਾ ਹੈ। ਹੱਜ 'ਤੇ ਤਾਂ ਲੋਕ ਇੱਕ ਦੂਜੇ ਨੂੰ ਗਾਲ੍ਹ ਤੱਕ ਨਹੀਂ ਦੇ ਸਕਦੇ, ਹਰ ਕੋਈ ਇੱਕ ਬਰਾਬਰ ਹੁੰਦਾ ਹੈ, ਚਾਹੇ ਕੋਈ ਸੁਲਤਾਨ ਹੋਵੇ ਅਤੇ ਚਾਹੇ ਫ਼ਕੀਰ, ਕੋਈ ਮਹਿੰਗੀ ਚੀਜ ਸਾਥ ਨਹੀਂ ਹੁੰਦੀ, ਕੋਈ ਅੰਗੂਠੀ, ਚੇਨ, ਘੜੀ, ਬੈਲਟ ਜਾਂ ਗਹਿਣਾ ਪਹਿਣਨ ਦੀ ਇਜਾਜ਼ਤ ਨਹੀਂ ਹੁੰਦੀ। ਫਿਰ ਇਹੋ ਜਿਹੀ ਸੋਚ ਵਾਲੀ ਥਾਂ ਉੱਤੇ ਮਾਰਕੁੱਟ ਕਿਉਂ ਹੋ ਰਹੀ ਹੈ? ਬਾਅਦ ਵਿੱਚ ਪਤਾ ਲੱਗਿਆ ਕਿ ਭੀੜ ਵਿੱਚ ਕੁੱਟ ਖਾ ਰਹੇ ਹਾਜੀ ਨੇ ਕਿਸੇ ਦੇ ਪੈਸੇ ਕੱਢਣ ਦੀ ਕੋਸ਼ਿਸ਼ ਕੀਤੀ ਸੀ। ਪਤਾ ਲੱਗਿਆ ਕਿ ਹੱਜ 'ਤੇ ਆਕੇ ਵੀ ਲੋਕ ਆਪਣੀਆਂ ਆਦਤਾਂ ਨਹੀਂ ਛੱਡ ਸਕਦੇ। ਫੇਰ ਇਹ ਵੀ ਪਤਾ ਚੱਲਿਆ ਕਿ ਕਾਅਬੇ ਵਿੱਚ ਬਹੁਤ ਸਾਰੇ ਬੰਗਲਾਦੇਸ਼ੀ ਅਜਿਹੇ ਹਨ ਜਿਨ੍ਹਾਂ ਦਾ ਕੰਮ ਇਥੇ ਜੇਬ ਕੱਟਣਾ ਹੈ, ਉਹ ਵੀ ਇਹਨਾਂ ਹਾਲਤਾਂ ਵਿੱਚ ਕਿ ਇਥੇ ਚੋਰੀ ਕਰਦੇ ਫੜੇ ਜਾਣ ਉੱਤੇ ਹੱਥ ਕੱਟ ਦੇਣ ਦਾ ਫ਼ਰਮਾਨ ਲਾਗੂ ਹੈ **ਪਰ ਗਰੀਬੀ**



**ਅਤੇ ਵਿਅਕਤੀ ਦੀਆਂ ਹਾਲਤਾਂ ਅੱਗੇ ਨਾ ਧਰਮ ਕੋਈ ਕੰਮ ਕਰਦਾ ਹੈ ਅਤੇ ਨਾ ਕਾਨੂੰਨ।**

ਸਾਊਦੀ ਅਰਬ ਵਿੱਚ ਔਰਤਾਂ ਦੀ ਹਾਲਤ ਬੇਹੱਦ ਗੰਭੀਰ ਹੈ। ਦੌਲਤ ਬੇਸ਼ੁਮਾਰ ਹੈ ਪਰ ਆਜ਼ਾਦੀ ਨਹੀਂ। ਉਹ ਕਾਰ ਨਹੀਂ ਚਲਾ ਸਕਦੀਆਂ, ਕੋਈ ਕਾਰੋਬਾਰ ਨਹੀਂ ਕਰ ਸਕਦੀਆਂ ਇਥੋਂ ਤੱਕ ਕਿ ਆਪਣੀ ਸ਼ਕਲ ਨਹੀਂ ਦਿਖਾ ਸਕਦੀਆਂ। ਇਸ ਲੰਮੀ ਕਵਰੇਜ਼ ਵਿੱਚ ਅਸੀਂ ਇੱਕ ਦਿਨ ਵੀ ਕਿਸੇ ਸਾਊਦੀ ਅਰਬ ਦੀ ਔਰਤ ਦਾ ਚਿਹਰਾ ਨਹੀਂ ਵੇਖਿਆ। ਉਥੇ ਹੀ ਸਾਨੂੰ ਪਤਾ ਚੱਲਿਆ ਕਿ ਕੁਝ ਦਿਨ ਪਹਿਲਾਂ ਉੱਥੋਂ ਦੇ ਇੱਕ ਬਾਜ਼ਾਰ ਵਿਚੋਂ ਏਅਰ ਇੰਡੀਆ ਦਾ ਇੱਕ ਪਾਇਲਟ ਅਤੇ ਏਅਰ ਹੋਸਟੈੱਸ ਲੰਘ ਰਹੇ ਸਨ। ਸੜਕ ਪਾਰ ਕਰਨ ਲੱਗਿਆਂ ਦੋਹਵਾਂ ਨੇ ਇੱਕ ਦੂਜੇ ਦਾ ਹੱਥ ਫੜ ਲਿਆ, ਇਸ ਤਰ੍ਹਾਂ ਹੱਥ ਫੜਨ ਦੀ ਕੀਮਤ ਉਹਨਾਂ ਨੂੰ ਕਈ ਕੋੜੇ ਖਾ ਕੇ ਚੁਕਾਉਣੀ ਪਈ। ਇਸੇ ਤਰ੍ਹਾਂ ਫੈਸਲ ਅਲੀ ਨੇ ਦੱਸਿਆ ਕਿ ਜਦੋਂ ਉਹ ਨਵੇਂ ਨਵੇਂ ਇਥੇ ਪਹੁੰਚੇ ਸਨ ਤਾਂ ਉਹਨਾਂ ਦੇ ਗੁਆਂਢ ਵਿੱਚ ਇੱਕ ਪਾਕਿਸਤਾਨੀ ਜੋੜਾ ਰਿਹਾ ਕਰਦਾ ਸੀ। ਇੱਕ ਦਿਨ ਫੈਸਲ ਆਪਣੇ ਉਸ ਪਾਕਿਸਤਾਨੀ ਦੋਸਤ ਅਤੇ ਉਸਦੀ ਪਤਨੀ ਨਾਲ ਬਾਹਰ ਘੁੰਮਣ ਚਲੇ ਗਏ। ਇੱਕ ਸ਼ਾਪਿੰਗ ਕੰਪਲੈਕਸ ਵਿੱਚ ਫੈਸਲ ਅਤੇ ਉਸਦੇ ਦੋਸਤ ਦੀ ਪਤਨੀ ਬਰਾਬਰ ਚੱਲ ਰਹੇ ਸਨ ਜਦ ਕਿ ਉਸਦਾ ਦੋਸਤ ਚਾਰ ਪੰਜ ਕਦਮ ਪਿੱਛੇ ਸੀ। ਅਚਾਨਕ ਉਥੇ 'ਮੁਤੌਵੇ' (ਧਾਰਮਿਕ ਪੁਲੀਸ ਵਾਲੇ) ਆ ਗਏ। ਆਉਂਦਿਆਂ ਹੀ ਉਹਨਾਂ ਫੈਸਲ ਨੂੰ ਬੁਲਾਇਆ ਅਤੇ ਟਿਸ਼ੂ ਪੇਪਰ ਦੇ ਕੇ ਕਿਹਾ ਕਿ ਬੇਗ਼ਮ ਨੂੰ ਕਹੋ ਆਪਣੇ ਹੋਠਾਂ 'ਤੇ ਲੱਗੀ ਲਿਪਸਟਿਕ ਪੂੰਝ ਦੇਵੇ। ਉਹਨਾਂ ਨੇ ਸਖਤ ਸ਼ਬਦਾਂ ਵਿੱਚ ਕਿਹਾ ਕਿ ਇਸਨੂੰ ਕਹਿ ਦੇ ਅੱਗੇ ਤੋਂ ਐਨਾ ਮੇਕ ਅੱਪ ਕਰਕੇ ਘਰ ਤੋਂ ਬਾਹਰ ਨਿਕਲਣ ਦੀ ਜਰੂਰਤ ਨਹੀਂ ਹੈ। ਮੁਤੌਵਿਆਂ ਦੇ ਜਾਣ ਬਾਅਦ ਦੋਸਤ ਦੀ ਬੀਵੀ ਭੜਕ ਗਈ ਕਿ ਜੇ ਇਹ ਧਾਰਮਿਕ ਪੁਲੀਸ ਸੀ ਤਾਂ ਇਨ੍ਹਾਂ ਨੂੰ ਮੇਰੇ ਚਿਹਰੇ ਨੂੰ ਐਨੇ ਗੌਰ ਨਾਲ ਵੇਖਣ ਦੀ ਜਰੂਰਤ ਹੀ ਕਿਉਂ ਪਈ ਕਿ ਮੇਰੀ ਲਿਪਸਟਿਕ ਇਨ੍ਹਾਂ ਨੂੰ ਨਜ਼ਰ ਆ ਗਈ। ਖੈਰ ਕੁਝ ਪਲਾਂ ਬਾਅਦ ਫੈਸਲ ਦੇ ਦੋਸਤ ਉਥੇ ਪ੍ਰਗਟ ਹੋਏ ਤਾਂ ਫੈਸਲ ਉਨ੍ਹਾਂ 'ਤੇ ਵਰ੍ਹ ਪਿਆ, "ਇਹ ਚੰਗਾ ਕੀਤਾ ਤੂੰ, ਮੈਨੂੰ ਮੁਤੌਵਿਆਂ ਨੇ ਘੇਰਿਆ ਹੋਇਆ ਹੈ ਅਤੇ ਤੂੰ ਗਾਇਬ ਹੋ ਗਿਆ" ਦੋਸਤ ਨੇ ਜਵਾਬ ਦਿੱਤਾ, " ਮੰਨ ਲਵੋ ਜੇ ਮੈਂ ਆ ਜਾਂਦਾ, ਬਚਾਉ ਵਿੱਚ ਕੁਝ ਕਹਿੰਦਾ ਤਾਂ ਮੁਤੌਵੈ ਪਹਿਲਾ ਸਵਾਲ ਇਹੀ ਪੁੱਛਦੇ ਕਿ ਤੂੰ ਕੌਣ ਹੈਂ? ਜੇ ਮੈਂ ਗਲਤੀ ਨਾਲ ਵੀ ਇਹ ਕਹਿ ਦਿੰਦਾ ਕਿ ਮੈਂ ਇਸ ਔਰਤ ਦਾ ਪਤੀ ਹਾਂ ਤਾਂ ਸਭ ਤੋਂ ਪਹਿਲਾਂ ਤੈਨੂੰ ਅਤੇ ਮੇਰੀ ਬੇਗ਼ਮ ਨੂੰ ਕਈ ਕੋੜੇ ਖਾਣੇ ਪੈਂਦੇ, ਕਿਉਂਕਿ ਇਹ ਬਿਗਾਨੇ ਆਦਮੀ ਦੇ ਬਰਾਬਰ ਤੁਰ ਰਹੀ ਸੀ ਅਤੇ ਤੂੰ ਬਿਗਾਨੀ ਔਰਤ ਦੇ।"

ਵੈਸੇ ਸਭ ਤੋਂ ਜਿਆਦਾ ਪ੍ਰੇਸ਼ਾਨੀ ਹੋਈ ਮੱਕੇ ਵਿੱਚ। ਮੱਕੇ ਵਿੱਚ ਆਜ਼ਾਨ ਦੇ ਵਕਤ ਨਮਾਜ਼ ਪੜ੍ਹਨਾ ਜਰੂਰੀ ਹੈ, ਅਜਿਹਾ ਨਾ ਕਰਨ ਵਾਲਿਆਂ ਨੂੰ ਗ੍ਰਿਫਤਾਰ ਕਰ ਲਿਆ ਜਾਂਦਾ ਹੈ। ਮੈਨੂੰ ਨਮਾਜ਼ ਪੜ੍ਹਨੀ ਨਹੀਂ ਆਉਂਦੀ ਸੀ। ਇਸ ਦੌਰੇ 'ਤੇ ਰਵਾਨਾ ਹੋਣ ਤੋਂ ਪਹਿਲਾਂ ਅਸੀਂ ਇੱਕ ਕਿਤਾਬ ਜਰੂਰ ਖਰੀਦੀ ਸੀ ਜਿਸ ਤੋਂ ਨਮਾਜ਼ ਪੜ੍ਹਨੀ ਸਿੱਖੀ ਜਾ ਸਕੇ। ਉਸ ਕਿਤਾਬ ਨੂੰ ਫਰੋਲਣ 'ਤੇ ਸਮਝ ਆਈ ਕਿ ਨਮਾਜ਼ ਪੜ੍ਹਨੀ ਤਾਂ ਸੌਖਾ ਕੰਮ ਹੈ, ਜੋਰ ਜੋਰ ਨਾਲ ਬੋਲਣ ਦੀ ਜਰੂਰਤ ਨਹੀਂ, ਸਾਹਮਣੇ ਬੈਠਾ ਸ਼ਖ਼ਸ ਜਿਸ ਤਰ੍ਹਾਂ ਕਰੀ ਜਾਵੇ ਉਸਨੂੰ ਦੇਖ ਕੇ ਦੁਹਰਾਈ ਚੱਲੋ। ਮੁਸ਼ਕਿਲ ਹੋਈ ਨਮਾਜ਼ ਤੋਂ ਪਹਿਲਾਂ ਕਰਨ ਵਾਲੇ ਵੁਜ਼ੂ ਵਿੱਚ। ਵੁਜ਼ੂ ਕਰਨ ਲਈ ਹੱਥ ਮੂੰਹ ਧੋਣ ਦਾ ਇੱਕ ਖਾਸ ਤਰੀਕਾ ਹੁੰਦਾ ਹੈ। ਉਹ ਤਰੀਕਾ ਜੇ ਤੁਸੀਂ ਸਹੀ ਨਾ ਕਰ ਸਕੇ ਅਤੇ ਤੁਹਾਡੇ 'ਤੇ ਕਿਸੇ ਦੀ ਨਿਗ੍ਹਾ ਪੈ ਗਈ ਤਾਂ ਤੁਹਾਡੀ ਗ੍ਰਿਫਤਾਰੀ ਪੱਕੀ ਸਮਝੋ।

ਇਹ ਸਾਰੀਆਂ ਮੁਸ਼ਕਲਾਂ ਝੱਲਣ ਤੋਂ ਬਾਅਦ ਅਸੀਂ ਵਾਪਸ ਜੇਦਾ ਆ ਗਏ। ਨਮਾਜ਼ ਪੜ੍ਹਨਾ ਜੇਦਾ ਵਿੱਚ ਵੀ ਜਰੂਰੀ ਹੈ ਪਰ ਨਾ ਪੜ੍ਹਨ 'ਤੇ ਗ੍ਰਿਫਤਾਰ ਨਹੀਂ ਕੀਤਾ ਜਾਂਦਾ। ਇਥੇ ਸਾਡੇ ਲਈ ਇੱਕ ਨਵੀਂ ਮੁਸ਼ਕਲ ਆ ਗਈ ਕਿ ਕਿਸੇ ਭੁਲੇਖੇ ਕਾਰਣ ਸਾਡੇ ਹੋਟਲ ਦੀ ਬੁਕਿੰਗ ਖਤਮ ਹੋ ਚੁੱਕੀ ਸੀ। ਖੈਰ ਇੱਕ ਵਾਰ ਫਿਰ ਫੈਸਲ ਭਾਈ ਹੀ ਸਾਡੇ ਕੰਮ ਆਏ, ਉਹ ਸਾਨੂੰ ਆਪਣੇ ਨਾਲ ਲੈ ਗਏ। ਪਰ ਅਸੀਂ ਉਹਨਾਂ ਦੇ ਘਰ ਰਾਤ ਦੇ ਹਨੇਰੇ ਵਿੱਚ ਹੀ ਜਾਂਦੇ ਸੀ ਤਾਂ ਕਿ ਕੋਈ ਸਾਨੂੰ ਵੇਖ ਨਾ ਲਵੇ। ਫੈਸਲ ਜਦ ਕਿਤੇ ਜਾਂਦੇ ਤਾਂ ਅਸੀਂ ਅੰਦਰੋਂ ਦਰਵਾਜਾ ਬੰਦ ਕਰ ਲੈਂਦੇ ਸੀ ਅਤੇ ਸਾਨੂੰ ਹਦਾਇਤ ਸੀ ਕਿ ਕੋਈ ਘੰਟੀ ਵਜਾਏ ਤਾਂ ਦਰਵਾਜਾ ਨਹੀਂ ਖੋਲ੍ਹਣਾ ਤਾਂ ਕਿ ਲੋਕ ਇਹੀ ਸਮਝਣ ਕਿ ਲਾਕ ਲੱਗਿਆ ਹੋਇਆ ਹੈ।

ਅੰਤ ਵਿੱਚ ਇਸ ਧਾਰਮਿਕ ਦੇਸ਼ ਇੱਕ ਵਾਕਿਆ ਹੋਰ। ਇੱਕ ਦਿਨ ਫੈਸਲ ਸਾਨੂੰ ਬਾਹਰ ਖਾਣਾ ਖੁਆਉਣ ਲੈ ਗਏ। ਅਸੀਂ ਉਸ ਇਲਾਕੇ ਵਿੱਚ ਗਏ ਜਿੱਥੇ ਪਾਕਿਸਤਾਨੀ ਰੈਸਟੋਰੈਂਟ ਸਨ। ਖਾਣਾ ਖਾਣ ਤੋਂ ਬਾਅਦ ਫੈਸਲ ਨੇ ਪੁੱਛਿਆ ਪਾਨ ਖਾਉਗੇ? ਮੈਂ ਕਿਹਾ ਜਰੂਰ। ਅਸੀਂ ਉਸਨੂੰ ਚਾਰ ਪਾਨ ਬਨਾਉਣ ਨੂੰ ਕਹਿ ਕੇ ਦੂਰ ਖੜ੍ਹ ਕੇ ਗੱਲਾਂ ਕਰਨ ਲੱਗੇ। ਅਚਾਨਕ ਮੇਰੀ ਨਿਗ੍ਹਾ ਪਈ ਕਿ ਪਾਨ ਵਾਲਾ ਦੁਕਾਨ ਛੱਡ ਕੇ ਇੱਕ ਗਲੀ ਵੱਲ ਭੱਜਿਆ ਜਾ ਰਿਹਾ। ਮੈਂ ਫੈਸਲ ਨੂੰ ਪੁੱਛਿਆ ਕਿ ਅਚਾਨਕ ਉਹਨੂੰ ਕੀ ਹੋ ਗਿਆ? ਫੈਸਲ ਕਹਿਣ ਲੱਗਾ ਕਿ ਹੋਣਾ ਕੀ ਹੈ, ਪੁਲਿਸ ਵਾਲੇ ਆ ਗਏ ਹੋਣੇ। ਇਥੇ ਪਾਨ ਖਾਣਾ ਵੀ 'ਗੁਨਾਹ' ਹੈ, ਪਾਨ ਇਥੇ 'ਸਮਗਲ' ਹੋ ਕੇ ਹੀ ਆਉਂਦਾ ਹੈ। ਦਿਮਾਗ਼ ਵਿੱਚ ਬੱਸ ਇਹੀ ਘੁੰਮ ਰਿਹਾ ਸੀ ਕਿ ਇਉਂ ਤਾਂ ਆਪਣਾ ਹਿੰਦੁਸਤਾਨ 'ਬਹੁਤ ਠੀਕ' ਹੈ।

□□ ਅਨੁਵਾਦ ਤੇ ਪੇਸ਼ਕਸ਼: ਰਾਜਪਾਲ ਸਿੰਘ, ਕੋਟਕਪੂਰਾ

98767-10809

# ਤਾਂਤਰਿਕ ਦਾ ਮੰਤਰ 'ਠੁੱਸ'

ਕੁਝ ਸਮਾਂ ਪਹਿਲਾਂ ਤਾਂਤਰਿਕਾਂ, ਜੋਤਿਸ਼ੀਆਂ ਦੇ ਦਾਅਵਿਆਂ ਤੇ ਧਰਮ ਗੁਰੂਆਂ ਦੇ ਪ੍ਰਵਚਨਾਂ ਨੂੰ ਪੇਸ਼ ਕਰਨ ਵਾਲੇ ਇਲੈੱਕਟ੍ਰਾਨਿਕ ਮੀਡੀਏ ਦੇ ਵਿਹਾਰ 'ਚ ਉਸ ਵਕਤ ਹਾਂ-ਪੱਖੀ ਮੋੜ ਵੇਖਣ ਨੂੰ ਮਿਲਿਆ ਜਦ ਕੁਝ ਟੀ.ਵੀ. ਚੈਨਲਾਂ ਤੇ ਅੰਧ ਵਿਸ਼ਵਾਸਾਂ ਦੇ ਖਿਲਾਫ਼ ਬਹਿਸ ਸ਼ੁਰੂ ਕੀਤੀ ਗਈ। ਵਿਗਿਆਨਕ ਸੋਚ ਦੇ ਪਸਾਰ ਲਈ ਪ੍ਰਮੁੱਖ ਭੂਮਿਕਾ ਇੰਡੀਅਨ ਰੈਸ਼ਨੇਲਿਸਟ ਐਸੋਸੀਏਸ਼ਨ ਦੇ ਸਕੱਤਰ ਸਨਲ ਐਡਮਾਰਕੂ ਨੇ ਨਿਭਾਈ।

ਇੰਡੀਆ ਟੀ.ਵੀ. ਦੇ ਦਰਸ਼ਕਾਂ ਨੂੰ ਹੈਰਾਨੀ ਤੇ ਦਿਲਚਸਪੀ ਵਾਲੀ ਗੱਲ ਸੀ ਕਿ ਇੱਕ ਸੁਰਿੰਦਰ ਸ਼ਰਮਾ ਨਾਂ ਦੇ ਤਾਂਤਰਿਕ ਨੇ 45 ਮਿੰਟਾਂ 'ਚ ਐਡਮਾਰਕੂ ਨੂੰ ਆਪਣੇ ਜੰਤਰ-ਮੰਤਰ ਨਾਲ ਨੁਕਸਾਨ ਪਹੁੰਚਾਉਣ ਦਾ ਦਾਅਵਾ ਕੀਤਾ। ਉਸ ਦਾ ਕਹਿਣਾ ਸੀ ਕਿ ਉਹ ਆਪਣੇ ਮੰਤਰਾਂ ਦੀ ਸ਼ਕਤੀ ਨਾਲ ਉਸ ਨੂੰ ਬੇਹੋਸ਼ ਕਰ ਦੇਵੇਗਾ।

ਉਸ ਨੇ ਟੀ.ਵੀ. ਸ਼ੋਅ 'ਚ ਆਪਣੇ ਮੰਤਰਾਂ ਦੀ ਸ਼ਕਤੀ ਸਾਬਤ ਕਰਨ ਲਈ ਮੰਤਰ ਉਚਾਰਨ ਸ਼ੁਰੂ ਕਰ ਦਿੱਤਾ। ਉਸ ਦੇ ਸਾਹਮਣੇ ਸਨਲ ਐਡਮਾਰਕੂ ਮੌਜੂਦ ਸੀ। ਤਾਂਤਰਿਕ ਦੇ ਪੱਖ 'ਚ ਅਜੇ ਮਹਾਂਯੋਗੀ ਤੇ ਅਚਾਰੀਆ ਸਵਾਮੀ ਕੇਸ਼ਵਾਨੰਦ ਵੀ ਹਾਜ਼ਰ ਸਨ ਜਦਕਿ ਵਿਗਿਆਨਕ ਵਿਆਖਿਆ ਕਰਨ ਲਈ ਵਿਗਿਆਨੀ ਬੀ.ਕੇ. ਤਿਆਗੀ ਵੀ ਮੌਕੇ ਤੇ ਮੌਜੂਦ ਸੀ। ਚੁਣੌਤੀ ਦਾ ਸਮਾਂ ਬੀਤਣ ਲੱਗਾ, ਤਾਂਤਰਿਕ ਮੰਤਰ ਉਚਾਰਨ ਵਿੱਚ ਜੁਟਿਆ ਹੋਇਆ ਸੀ। ਉਹ ਨਾਲੋ ਨਾਲ ਹਵਨ ਵੀ ਕਰ ਰਿਹਾ ਸੀ। ਤੰਤਰ-ਮੰਤਰ ਦੀ ਸ਼ਕਤੀ ਨੂੰ ਮੰਨਣ ਵਾਲੇ ਮਹਾਂਯੋਗੀ ਅਜੇ ਦਾ ਮੰਨਣਾ ਸੀ ਕਿ ਇਹ ਸ਼ਕਤੀ ਹੈ ਤੇ ਜਿਸ ਨੂੰ ਸਾਬਤ ਕੀਤਾ ਜਾ ਸਕਦਾ ਹੈ ਜਦਕਿ ਕੇਸ਼ਵਾਨੰਦ ਇਹ ਦਾਅਵਾ ਕਰ ਰਿਹਾ ਸੀ ਕਿ ਜਿੱਥੇ ਵਿਗਿਆਨ ਕੰਮ ਨਹੀਂ ਕਰਦਾ, ਉੱਥੇ ਤੰਤਰ-ਮੰਤਰ ਕਰਦੇ ਹਨ। ਉਹ ਤਾਂ ਮੈਜਿਕ ਰੈਮਿਡੀਜ਼ ਐਕਟ ਦੀ ਪ੍ਰਵਾਹ ਨਾ ਕਰਦਿਆਂ ਇਹ ਵੀ ਦਾਅਵਾ ਕਰ ਰਿਹਾ ਸੀ ਕਿ ਮੰਤਰਾਂ ਦੀ ਸ਼ਕਤੀ ਨਾਲ ਨਾਮੁਰਾਦ ਬਿਮਾਰੀਆਂ ਦਾ ਇਲਾਜ ਵੀ ਕੀਤਾ ਜਾ ਸਕਦਾ ਹੈ ਜਦਕਿ ਵਿਗਿਆਨੀ ਬੀ.ਕੇ. ਤਿਆਗੀ ਦਾ ਕਹਿਣਾ ਸੀ ਕਿ ਤੰਤਰ-ਮੰਤਰ ਆਪਣੇ ਆਪ 'ਚ ਕੁਝ ਨਹੀਂ ਹੈ। ਇਹ ਵਿਅਕਤੀ ਦੀ ਮਾਨਸਿਕ ਸਥਿਤੀ ਨੂੰ ਪ੍ਰਭਾਵਿਤ ਕਰਦਾ ਹੈ। ਇਸ ਨਾਲ ਬਿਮਾਰੀਆਂ ਨੂੰ ਠੀਕ ਕਰਨ ਦੇ ਦਾਅਵੇ ਕਰਨਾ ਗੈਰ ਵਿਗਿਆਨਕ ਹੈ। ਤਾਂਤਰਿਕ ਸੁਰਿੰਦਰ ਸ਼ਰਮਾ ਵੱਲੋਂ ਕੀਤੇ ਜਾ ਰਹੇ ਹਵਨ ਤੇ ਮੰਤਰ ਉਚਾਰਨ ਸਾਹਵੇਂ ਬੈਠਾ ਸਨਲ ਐਡਮਾਰਕੂ ਵਾਰ-ਵਾਰ ਇਹ ਐਲਾਨ ਕਰ ਰਿਹਾ ਸੀ ਕਿ ਜੰਤਰ ਮੰਤਰ ਝੂਠ ਹੈ। ਇਸ ਦਾ ਕਿਸੇ ਕਿਸਮ ਦਾ ਕੋਈ ਅਸਰ ਨਹੀਂ ਹੁੰਦਾ।




ਜਿਵੇਂ-ਜਿਵੇਂ ਚੁਣੌਤੀ ਦਾ ਸਮਾਂ ਬੀਤਦਾ ਗਿਆ, ਤਾਂਤਰਿਕ ਦੀ ਮਾਨਸਿਕ ਦਸ਼ਾ ਪਤਲੀ ਹੁੰਦੀ ਗਈ। ਦਿੱਤਾ ਗਿਆ ਸਮਾਂ ਪੂਰਾ ਹੋਣ ਤੇ ਐਡਮਾਰਕੂ ਬੈਠਾ ਮੁਸਕਰਾ ਰਿਹਾ ਸੀ। ਜਦ ਤਾਂਤਰਿਕ ਨੂੰ ਇਹ ਪੁੱਛਿਆ ਗਿਆ ਕਿ ਕਿੱਥੇ ਹੈ ਤੇਰੇ ਮੰਤਰਾਂ ਦਾ ਅਸਰ? ਤਾਂ ਉਸ ਦਾ ਕਹਿਣਾ ਸੀ ਕਿ ਐਡਮਾਰਕੂ ਸਹੀ ਸਲਾਮਤ ਘਰ ਨਹੀਂ ਜਾਏਗਾ। ਜੇਕਰ ਚਲਾ ਵੀ ਗਿਆ ਤਾਂ ਰਾਤ ਨੂੰ ਉਸ ਦੀ ਸਿਹਤ ਤੇ ਬੁਰਾ ਅਸਰ ਪਵੇਗਾ ਜਦਕਿ ਪਹਿਲਾਂ ਉਸ ਨੇ ਐਡਮਾਰਕੂ ਨੂੰ ਆਪਣੇ ਮੰਤਰਾਂ ਨਾਲ ਟੀ.ਵੀ. ਸ਼ੋਅ 'ਚ ਹੀ ਬੇਹੋਸ਼ ਕਰਨ ਦਾ ਦਾਅਵਾ ਕੀਤਾ ਸੀ।

ਤਾਂਤਰਿਕ ਦਾ ਦਾਅਵਾ ਠੁੱਸ ਹੋਣ ਤੇ ਉਸ ਦੇ ਦਾਅਵੇ ਦੀ ਹਮਾਇਤ 'ਚ ਬੈਠੇ ਅਜੇ ਯੋਗੀ ਨੇ ਕਿਹਾ ਕਿ ਮੰਤਰਾਂ ਵਿੱਚ ਸ਼ਕਤੀ ਤਾਂ ਹੈ ਪਰ ਤਾਂਤਰਿਕ ਨੇ ਇਸ ਦੀ ਠੀਕ ਵਰਤੋਂ ਨਹੀਂ ਕੀਤੀ ਜਦਕਿ ਕੇਸ਼ਵਾਨੰਦ ਵੀ ਤਾਂਤਰਿਕ ਦੇ ਫ਼ਲਾਪ ਹੋਣ ਉਪਰੰਤ ਇਹੋ ਦਾਅਵਾ ਕਰ ਰਿਹਾ ਸੀ ਕਿ ਧਰਮ ਗ੍ਰੰਥਾਂ ਅਨੁਸਾਰ ਤੰਤਰ-ਮੰਤਰ ਦੀ ਸ਼ਕਤੀ ਨੂੰ ਨਹੀਂ ਝੁਠਲਾਇਆ ਜਾ ਸਕਦਾ। ਸੁਰਿੰਦਰ ਸ਼ਰਮਾ ਦਾ ਮੰਤਰ ਠੁੱਸ ਹੋਣ ਬਾਰੇ ਉਹ ਕਹਿ ਰਿਹਾ ਸੀ ਕਿ ਜ਼ਰੂਰ ਇਸ ਤੋਂ ਕੋਈ ਗਲਤੀ ਹੋਈ ਹੈ, ਜਿਸ ਕਰਕੇ ਮੰਤਰਾਂ ਦਾ ਐਡਮਾਰਕੂ ਤੇ ਕੋਈ ਅਸਰ ਨਹੀਂ ਹੋਇਆ। ਵਿਗਿਆਨੀ ਵੀ.ਕੇ.ਤਿਆਗੀ ਦਾ ਕਹਿਣਾ ਸੀ ਕਿ ਸੱਚ ਸਾਹਮਣੇ ਆ ਹੀ ਗਿਆ ਹੈ। ਤੰਤਰ-ਮੰਤਰ ਨੂੰ ਸਾਬਤ ਕਰਨ ਵਾਲੇ ਸਵਾਮੀ ਕੇਸ਼ਵਾਨੰਦ ਦਾ ਤਾਂ ਇਹ ਵੀ ਦਾਅਵਾ ਸੀ ਕਿ ਮੈਨੂੰ ਮੇਰੇ ਗੁਰੂ ਨੇ ਇਸ ਦੀ ਵਰਤੋਂ ਦੱਸੀ ਹੈ ਪਰ ਮੈਂ ਇਸ ਨੂੰ ਕੇਵਲ ਹਾਂ ਪੱਖੀ ਕਾਰਜਾਂ ਲਈ ਵਰਤਦਾ ਹਾਂ। ਉਹ ਖ਼ੁਦ ਇਸ ਦਾ ਅਸਰ ਦਰਸਾਉਣ ਦਾ ਦਾਅਵਾ ਕਰ ਰਿਹਾ ਸੀ। ਜਦ ਪ੍ਰੋਗਰਾਮ ਦੇ ਸੰਚਾਲਕ ਨੇ ਕਿਹਾ ਕਿ ਤੁਸੀਂ ਮੈਨੂੰ ਬੇਹੋਸ਼ ਕਰ ਦਿਓ ਤਾਂ ਉਸ ਕੋਲ ਤਸੱਲੀਬਖਸ਼ ਜਵਾਬ ਨਹੀਂ ਸੀ।

...ਬਾਕੀ ਸਫ਼ਾ 25 'ਤੇ



## ਮਨੋਰੋਗ ਮਾਹਿਰ ਦਾ ਕਥਨ:

### ਮਾਨਸਿਕ ਤੌਰ ਤੇ ਤੰਦਰੁਸਤ ਕੌਣ?

**ਡਾ. ਐੱਨ.ਐੱਨ. ਵਿੱਗ ਅਨੁਸਾਰ** ਕਈ ਵਾਰ ਮੈਨੂੰ ਲੋਕ ਪੁੱਛਦੇ ਨੇ ਕਿ ਚੰਗੀ ਮਾਨਸਿਕ ਸਿਹਤ ਦੀਆਂ ਨਿਸ਼ਾਨੀਆਂ ਕੀ ਹੁੰਦੀਆਂ ਹਨ? ਮੈਂ ਕਿਸ ਤਰ੍ਹਾਂ ਜਾਇਜ਼ਾ ਲੈਂਦਾ ਹਾਂ ਕਿ ਕੋਈ ਸ਼ਖ਼ਸ ਮਾਨਸਿਕ ਤੌਰ 'ਤੇ ਤੰਦਰੁਸਤ ਹੈ ਕਿ ਨਹੀਂ? ਅਸੀਂ ਸਾਰੇ ਹੀ ਕਦੇ ਕਦੇ ਤਣਾਅ ਗ੍ਰਸਤ, ਫ਼ਿਕਰਮੰਦ, ਉਦਾਸ ਅਤੇ ਗੁੱਸੇ ਹੁੰਦੇ ਰਹਿੰਦੇ ਹਾਂ। ਇਹ ਸਵਾਲ ਐਨਾ ਸੌਖਾ ਨਹੀਂ ਜਿੰਨਾ ਜਾਪਦਾ ਹੈ। ਬਿਮਾਰੀ ਨੂੰ ਪ੍ਰੀਭਾਸ਼ਤ ਕਰਨਾ ਫੇਰ ਵੀ ਸੌਖਾ ਹੈ ਤੇ ਸਿਹਤਮੰਦੀ ਨੂੰ ਪ੍ਰੀਭਾਸ਼ਤ ਕਰਨਾ ਵਧੇਰੇ ਔਖਾ ਹੈ। ਪਹਿਲੀ ਗੱਲ ਸਮਝਣ ਵਾਲੀ ਇਹ ਹੈ ਕਿ ਇਹ ਸਿਰਫ਼ ਤੇ ਸਿਰਫ਼ ਕੋਈ ਵਿਗਿਆਨਕ ਸ਼ਬਦਾਵਲੀ ਦਾ ਮਾਮਲਾ ਹੀ ਨਹੀਂ ਹੈ। ਸਿਹਤ ਨੂੰ ਪ੍ਰੀਭਾਸ਼ਤ ਕਰਨ ਲਈ ਸਾਨੂੰ ਵਿਗਿਆਨਕ ਜਾਣਕਾਰੀ ਦੇ ਨਾਲ ਨਾਲ ਇਨਸਾਨੀ ਕਦਰਾਂ ਕੀਮਤਾਂ ਨੂੰ ਵੀ ਅਹਿਮੀਅਤ ਦੇਣੀ ਹੁੰਦੀ ਹੈ। ਉਦਾਹਰਨ ਵਜੋਂ, ਉਸ ਜਾਣੀ ਪਹਿਚਾਣੀ ਪ੍ਰੀਭਾਸ਼ਾ ਨੂੰ ਹੀ ਲਓ ਜਿਹੜੀ ਸੰਸਾਰ ਸਿਹਤ ਜਥੇਬੰਦੀ ਨੇ 60 ਸਾਲਾਂ ਤੋਂ ਅਪਨਾਈ ਹੋਈ ਹੈ ਤੇ ਜਿਸਨੇ ਦੁਨੀਆਂ ਭਰ ਦੇ ਡਾਕਟਰਾਂ ਅਤੇ ਸਿਹਤ ਮਾਹਿਰਾਂ ਨੂੰ ਪ੍ਰੇਰਨਾ ਦਿੱਤੀ ਹੈ: **"ਸਿਹਤ ਸਿਰਫ਼ ਬਿਮਾਰੀ ਦੀ ਗ਼ੈਰਹਾਜ਼ਰੀ ਦਾ ਹੀ ਨਾਂ ਨਹੀਂ ਹੈ ਸਗੋਂ ਕਿਸੇ ਵਿਅਕਤੀ ਦੀ ਕੁਲ ਸਲਾਮਤੀ ਹੈ, ਸਰੀਰਕ, ਮਨੋਵਿਗਿਆਨਕ ਅਤੇ ਸਮਾਜਕ।"** ਮੈਨੂੰ ਡਾ.ਐੱਨ.ਸੀ. ਸੂਰਿਆ ਦੀ ਦਿੱਤੀ ਮਾਨਸਿਕ ਸਿਹਤ ਉੱਤੇ ਪ੍ਰੀਭਾਸ਼ਾ ਭਾਰਤ ਵਿੱਚ ਸਾਡੇ ਕੰਮ ਲਈ ਸਭ ਤੋਂ ਹੀ ਤਸੱਲੀਬਖ਼ਸ਼ ਲੱਗੀ ਹੈ। ਡਾ. ਸੂਰਿਆ ਦੀ ਮਾਨਸਿਕ ਤੌਰ 'ਤੇ ਸਿਹਤਮੰਦ ਇਨਸਾਨ ਦੀ ਪ੍ਰੀਭਾਸ਼ਾ ਬਹੁਤ ਸਾਦਾ ਹੈ ਅਤੇ ਇਸਦੇ ਤਿੰਨ ਹਿੱਸੇ ਹਨ।

1. **ਮਾਨਸਿਕ ਤੌਰ 'ਤੇ ਸਿਹਤਮੰਦ ਇਨਸਾਨ ਆਪਣੇ ਆਪੇ ਅੰਦਰ ਸੰਤੁਸ਼ਟ ਅਤੇ ਆਰਾਮ ਵਿੱਚ ਹੁੰਦਾ ਹੈ।** ਜੇ ਤੁਸੀਂ ਆਪਣੇ ਅੰਦਰ ਆਰਾਮ ਨਾਲ ਨਹੀਂ ਹੋ, ਜੇ ਤੁਸੀਂ ਤਣਾਅ ਗ੍ਰਸਤ ਹੋ, ਨਰਵਸ (ਘਾਬਰੇ ਪਏ) ਹੋ, ਡਰਾਕਲ ਹੋ ਰਹੇ ਹੋ, ਉਦਾਸ, ਗੁੱਸੇ ਵਿੱਚ ਜਾਂ ਸ਼ੱਕੀ ਹੋ ਰਹੇ ਹੋ, ਤੁਸੀਂ ਮਾਨਸਿਕ ਤੌਰ 'ਤੇ ਸਿਹਤਮੰਦ ਨਹੀਂ ਹੋ, ਘੱਟੋ-ਘੱਟ ਉਸ ਸਮੇਂ ਤਾਂ ਨਹੀਂ ਹੁੰਦੇ ਜਦੋਂ ਤੁਹਾਨੂੰ ਇਹ ਨਾਂਹ ਪੱਖੀ ਭਾਵਨਾਵਾਂ ਸਤਾ ਰਹੀਆਂ ਹੋਣ।

2. **ਮਾਨਸਿਕ ਤੌਰ 'ਤੇ ਸਿਹਤਮੰਦ ਇਨਸਾਨ ਦੇ ਨਾ ਸਿਰਫ਼ ਆਪਣੇ ਅੰਦਰ ਆਰਾਮ ਹੁੰਦਾ ਹੈ ਸਗੋਂ ਆਲੇ ਦੁਆਲੇ ਦੇ ਲੋਕਾਂ ਨੂੰ ਵੀ ਉਹ ਆਰਾਮ ਨਾਲ ਹੋਣ-ਥੀਣ ਦੇਂਦਾ/ਦੇਂਦੀ ਹੈ।** ਇਹ ਪ੍ਰੀਭਾਸ਼ਾ ਦਾ ਬੜਾ ਅਹਿਮ ਹਿੱਸਾ ਹੈ। ਭਾਵੇਂ ਤੁਸੀਂ ਆਪਣੇ ਅੰਦਰ ਵਾਰ ਤਾਂ ਆਰਾਮ-ਚੈਨ ਨਾਲ ਹੋਵੋ ਪਰ ਜੇ ਤੁਸੀਂ ਆਪਣੇ ਆਲੇ ਦੁਆਲੇ ਦੇ ਲੋਕਾਂ ਦੀ ਜ਼ਿੰਦਗੀ ਡਾਢੀ ਔਖੀ ਬਣਾ ਰਹੇ ਹੋ, ਤੁਸੀਂ ਮਾਨਸਿਕ ਤੌਰ 'ਤੇ ਸਿਹਤਮੰਦ ਨਹੀਂ ਹੋ। ਅਸਲ ਵਿੱਚ ਤਾਂ ਤੁਹਾਡੀ ਮਾਨਸਿਕ ਸਿਹਤ ਦੀ ਡਿਗਰੀ (**ਦਰਜਾ**) ਦਾ ਅੰਦਾਜ਼ਾ ਇਸ ਤੋਂ ਵੀ ਲਾਇਆ ਜਾ ਸਕਦਾ ਹੁੰਦਾ ਹੈ ਕਿ ਤੁਹਾਡੇ ਸਾਥ ਵਿੱਚ ਲੋਕਾਂ ਦੇ ਚਿਹਰੇ ਕਿਹੋ ਜਿਹੇ ਹੁੰਦੇ ਹਨ। ਅਖੀਰ ਵਿੱਚ, ਮਾਨਸਿਕ ਸਿਹਤ ਇਕ ਕਿਸਮ ਦਾ ਸਮਤੋਲ (**ਬੈਲੰਸ, ਤਵਾਜ਼ਨ**) ਹੁੰਦਾ ਹੈ, ਜਾਂ, ਸਾਡੇ ਆਪਣੇ ਹਿੱਤਾਂ ਅਤੇ ਸਮਾਜਿਕ ਫ਼ਰਜ਼ਾਂ ਵਿਚਾਲੇ ਇਕ ਸੁਰ-ਮੇਲ ਹੁੰਦਾ ਹੈ।

3. **ਮਾਨਸਿਕ ਤੌਰ 'ਤੇ ਸਿਹਤਮੰਦ ਇਨਸਾਨ ਹਰਦਮ ਵਧੇਰੇ ਬਿਹਤਰੀ ਲਈ ਯਤਨਸ਼ੀਲ ਹੁੰਦਾ ਹੈ।** ਮਾਨਸਿਕ ਤੌਰ 'ਤੇ ਸਿਹਤਮੰਦ ਇਨਸਾਨ ਕਦੇ ਇਹ ਨਹੀਂ ਮਹਿਸੂਸ ਕਰਦਾ/ਕਰਦੀ ਕਿ ਉਹ ਪੂਰਨ ਤੇ ਮੁਕੰਮਲ ਹੈ ਅਤੇ ਇਸੇ ਲਈ ਉਹ ਹਮੇਸ਼ਾ ਆਪਣੇ ਆਪ ਨੂੰ ਬਿਹਤਰ ਬਣਾਉਣ ਲਈ ਵਧੇਰੇ ਕੋਸ਼ਿਸ਼ਾਂ ਕਰਦਾ/ਕਰਦੀ ਰਹਿੰਦੀ ਹੈ। ਮੈਨੂੰ ਲਗਦਾ ਹੈ, ਇਸ ਪ੍ਰੀਭਾਸ਼ਾ ਦੀ ਖ਼ੂਬਸੂਰਤੀ ਇਸਦੀ ਸਾਦਗੀ ਤੇ ਸਰਲਤਾ ਵਿੱਚ ਹੈ। ਅਸੀਂ ਸਾਰੇ ਇਸਨੂੰ ਆਪਣੀ ਰੋਜ਼ਮਰ੍ਹਾ ਦੀ ਜ਼ਿੰਦਗੀ ਤੇ ਲਾਗੂ ਕਰ ਸਕਦੇ ਹਾਂ। ਆਰਾਮ-ਚੈਨ ਨਾਲ ਰਹੋ ਤੇ ਆਪਣੇ ਆਲੇ ਦੁਆਲੇ ਦੇ ਲੋਕਾਂ ਨੂੰ ਵੀ ਇਸ ਤਰ੍ਹਾਂ ਜਿਉਣ ਦਿਓ ਅਤੇ ਹਮੇਸ਼ਾਂ ਕੋਸ਼ਿਸ਼ਾਂ ਕਰਦੇ ਰਹੋ ਕਿ ਤੁਸੀਂ ਜ਼ਿੰਦਗੀ ਦੇ ਹਰ ਖੇਤਰ ਵਿੱਚ ਆਪਣਾ ਆਪ ਬਿਹਤਰ ਕਰਦੇ ਜਾਵੋ। ਜੇਕਰ ਸਾਦੇ ਲਫ਼ਜ਼ਾਂ ਵਿੱਚ ਕਹਿਣਾ ਹੋਵੇ ਤਾਂ ਆਪ ਖੁਸ਼ ਰਹੋ, ਦੂਜਿਆਂ ਨੂੰ ਖੁਸ਼ ਰੱਖੋ, ਅਤੇ ਜੀਵਨ ਵਿੱਚ ਅੱਗੇ ਵਧਣ ਦੀ ਬਰਾਬਰ ਕੋਸ਼ਿਸ਼ ਕਰਦੇ ਰਹੋ।



...ਸਫ਼ਾ 24 ਦੀ ਬਾਕੀ

ਘੰਟਾ ਭਰ ਟੀ.ਵੀ. ਤੇ ਦਰਸ਼ਕਾਂ ਨੇ ਅੰਧ ਵਿਸ਼ਵਾਸ ਤੇ ਵਿਗਿਆਨ ਦੇ ਮੁਕਾਬਲੇ ਨੂੰ ਤੱਕਿਆ। ਅੰਤ ਤੇ ਤੰਤਰ ਮੰਤਰ ਦੇ ਦਾਅਵੇ ਕਰਨ ਵਾਲਿਆਂ ਦੀ ਹਾਰ ਹੋਈ। ਪ੍ਰੋਗਰਾਮ ਦੇ ਸੰਚਾਲਕ ਨੇ ਵੀ ਸਮਾਪਤੀ ਤੇ ਇਹੋ ਸਿੱਟਾ ਕੱਢਿਆ ਕਿ ਜੇਕਰ ਮੰਤਰ-ਤੰਤਰ ਦੇ ਦਾਅਵਿਆਂ 'ਚ ਕੋਈ ਸੱਚਾਈ ਹੁੰਦੀ ਤਾਂ ਐਡਮਾਰਕੂ ਨੂੰ ਸਰੀਰਕ ਤੌਰ ਤੇ ਨੁਕਸਾਨ ਪਹੁੰਚਾਉਣ ਦੀ ਚੁਣੌਤੀ ਦੇਣ ਵਾਲਾ ਤਾਂਤਰਿਕ ਇਸ ਤਰ੍ਹਾਂ ਨਾ ਉੱਤਰ ਨਾ ਹੁੰਦਾ।



# ਦਿਲ ਤੇ ਜੀਵਨ ਸ਼ੈਲੀ



ਡਾ. ਹਰਚੰਦ ਸਿੰਘ ਸਰਹਿੰਦੀ

ਭਾਰਤ ਵਿੱਚ ਇਸ ਸਮੇਂ 8 ਕਰੋੜ ਲੋਕ ਦਿਲ ਦੀਆਂ ਬਿਮਾਰੀਆਂ ਤੋਂ ਪੀੜਿਤ ਹਨ, ਜਿਨ੍ਹਾਂ ਵਿੱਚੋਂ ਕਰੀਬ 25 ਫ਼ੀਸਦੀ, ਭਾਵ ਦੋ ਕਰੋੜ ਦੇ ਸਿਰ 'ਤੇ ਦਿਲ ਦੇ ਦੌਰੇ ਦਾ ਖ਼ਤਰਾ ਮੰਡਰਾ ਰਿਹਾ ਹੈ। ਹਰ ਸਾਲ 25 ਲੱਖ ਤੋਂ ਵੱਧ ਲੋਕ ਦਿਲ ਦੇ ਦੌਰੇ ਦੀ ਭੇਂਟ ਚੜ੍ਹ ਜਾਂਦੇ ਹਨ। ਜ਼ਿੰਦਗੀ ਦੇ ਰੰਗ-ਢੰਗ ਬਦਲਨ ਤੇ ਵਧਦੇ ਤਣਾਅ ਕਾਰਣ ਹੁਣ ਬੁੱਢੇ ਹੀ ਨਹੀਂ ਸਗੋਂ ਨੌਜਵਾਨ ਵੀ ਦਿਲ ਦੀਆਂ ਬਿਮਾਰੀਆਂ ਦੇ ਸ਼ਿਕਾਰ ਹੋ ਰਹੇ ਹਨ। ਇਸ ਸਬੰਧੀ ਭਾਸ਼ਾ ਅੰਕੜੇ ਦੱਸਦੇ ਹਨ ਕਿ ਭਾਰਤ ਵਿੱਚ ਦਿਲ ਦੇ ਦੌਰਿਆਂ ਤੋਂ ਪੀੜਿਤਾਂ ਵਿੱਚ 80 ਲੱਖ ਉਹ ਲੋਕ ਹਨ, ਜਿਨ੍ਹਾਂ ਦੀ ਉਮਰ 40 ਸਾਲ ਤੋਂ ਘੱਟ ਹੈ। ਭਾਰਤ ਦੇ ਉੱਘੇ ਦਿਲ ਰੋਗ ਮਾਹਿਰ ਡਾ. ਉਪਿੰਦਰ ਕੌਲ ਦਾ ਕਹਿਣਾ ਹੈ ਕਿ ਪੱਛਮੀ ਦੇਸ਼ਾਂ ਦੇ ਮੁਕਾਬਲੇ ਭਾਰਤ ਵਿੱਚ ਇਹ ਸਮੱਸਿਆ ਕੁਝ ਜ਼ਿਆਦਾ ਹੀ ਗੰਭੀਰ ਹੈ। ਭਾਰਤ ਵਿੱਚ ਦਿਲ ਦੇ ਦੌਰਿਆਂ ਤੋਂ ਪੀੜਿਤ 40 ਸਾਲਾਂ ਤੋਂ ਘੱਟ ਉਮਰ ਦੇ ਲੋਕਾਂ ਦੀ ਗਿਣਤੀ 40 ਫ਼ੀਸਦੀ ਹੈ, ਜਦਕਿ ਉੱਤਰੀ ਅਮਰੀਕਾ ਸਣੇ ਪੱਛਮੀ ਦੇਸ਼ਾਂ ਵਿੱਚ ਇਹ ਅੰਕੜਾ ਸਿਰਫ਼ ਚਾਰ ਫ਼ੀਸਦੀ ਹੈ। ਦਰਅਸਲ, ਭਾਰਤੀ ਮੂਲ ਦੇ ਲੋਕਾਂ ਵਿੱਚ ਯੂਰਪ ਵਾਸੀਆਂ ਦੇ ਮੁਕਾਬਲੇ, ਦਿਲ ਦਾ ਦੌਰਾ ਪੈਣ ਦੀਆਂ ਵੱਧ ਸੰਭਾਵਨਾਵਾਂ ਹੁੰਦੀਆਂ ਹਨ। ਇਸ ਦਾ ਮੁੱਖ ਕਾਰਣ ਇਹ ਹੈ ਕਿ ਭਾਰਤ ਵਾਸੀਆਂ ਦੇ ਖ਼ੂਨ ਵਿੱਚ ਕੋਲੈਸਟਰਾਲ ਦੀ ਮਾਤਰਾ ਵੱਧ ਹੋਣ ਕਾਰਣ ਝੁਕਾਓ ਵੱਧ ਬਣਿਆ ਰਹਿੰਦਾ ਹੈ।

ਮਰਦਾਂ ਦੀ ਤੁਲਾਂ ਵਿੱਚ ਔਰਤਾਂ ਦਿਲ ਦੇ ਰੋਗਾਂ ਤੋਂ ਕਾਫ਼ੀ ਹੱਦ ਤੱਕ ਬਚੀਆਂ ਰਹਿੰਦੀਆਂ ਹਨ। ਇਸ ਦਾ ਕਾਰਣ ਇਹ ਹੈ ਕਿ ਔਰਤਾਂ ਦੇ ਸਰੀਰ ਵਿੱਚ ਰਜੋਨਵਿਰਤੀ (ਮਿਨੋਪਾਜ਼) ਤੋਂ ਪਹਿਲਾਂ, ਮਦੀਨ ਲਿੰਗ ਹਾਰਮੋਨਜ਼ (ਈਸਟਰੋਜਨ ਤੇ ਪ੍ਰੋਜੈਸਟਰਾਨ) ਦੀ ਭਰਪੂਰ ਮਾਤਰਾ, ਉਨ੍ਹਾਂ ਨੂੰ ਦਿਲ ਦੀਆਂ ਬਿਮਾਰੀਆਂ ਤੋਂ ਬਚਾਓ ਛਤਰ ਪ੍ਰਦਾਨ ਕਰਦੀ ਹੈ। ਕਿਵੇਂ? ਇਨ੍ਹਾਂ ਲਿੰਗ ਹਾਰਮੋਨਜ਼ ਦੀ ਮੌਜੂਦਗੀ, ਧਮਣੀਆਂ (ਆਰਟਰੀਜ਼) ਵਿੱਚ ਕੋਲੈਸਟਰਾਲ ਦੇ ਜਮਾਅ ਨੂੰ ਰੋਕਦੀ ਹੈ ਪਰ ਤਾਜ਼ਾ ਅਧਿਐਨ ਦੇ ਅੰਕੜੇ ਦਸਦੇ ਹਨ ਕਿ ਪਿਛਲੇ ਕੁਝ ਸਾਲਾਂ ਤੋਂ ਔਰਤਾਂ ਵਿੱਚ ਦਿਲ ਦੇ ਰੋਗ ਤੇਜ਼ੀ ਨਾਲ ਵਧ ਰਹੇ ਹਨ। ਇਸ ਦਾ ਕਾਰਣ ਇਹ ਹੈ ਕਿ ਅੱਜ ਔਰਤਾਂ ਵੀ ਭੱਜ-ਦੌੜ ਤੇ ਤਣਾਅ ਭਰੀ ਜ਼ਿੰਦਗੀ ਵਿੱਚ ਪਿਸ ਰਹੀਆਂ ਹਨ।

ਦਿਲ ਦੀਆਂ ਬਿਮਾਰੀਆਂ ਦੇ ਬਹੁਤ ਸਾਰੇ ਕਾਰਣ ਹਨ, ਪਰ ਧਮਣੀਆਂ ਦਾ ਅੰਦਰੋਂ ਤੰਗ ਹੋ ਜਾਣਾ ਦਿਲ ਦੇ ਰੋਗਾਂ ਦਾ ਮੁੱਖ ਕਾਰਣ ਸਮਝਿਆ ਜਾਂਦਾ ਹੈ। ਗੱਲ ਨੂੰ ਹੋਰ ਸਪੱਸ਼ਟ ਕਰਦਿਆਂ, ਧਮਣੀਆਂ ਅੰਦਰ ਕੋਲੈਸਟਰੋਲ ਦਾ ਲੇਪ ਹੋ ਜਾਣ ਕਾਰਣ ਇਨ੍ਹਾਂ ਦਾ ਵਿਆਸ ਅੰਦਰੋਂ ਘਟ ਜਾਂਦਾ ਹੈ। ਫਿਰ ਇਨ੍ਹਾਂ ਤੰਗ ਹੋਏ ਰਸਤਿਆਂ ਵਿੱਚੋਂ ਖ਼ੂਨ ਧੱਕਣ ਲਈ ਦਿਲ ਨੂੰ ਵਿਤੋਂ ਵੱਧ ਕੰਮ ਕਰਨਾ ਪੈਂਦਾ ਹੈ, ਸਿੱਟੇ ਵਜੋਂ ਦਿਲ ਦੀ ਵਿਵਸਥਾ ਤੇ ਕ੍ਰਮਬੱਧਤਾ ਵਿੱਚ ਵਿਗਾੜ ਆ ਜਾਂਦਾ ਹੈ। ਇਹੋ ਜਿਹੇ ਹਾਲਾਤ ਹੀ ਦਿਲ ਦੇ ਦੌਰੇ ਦਾ ਕਾਰਣ ਬਣਦੇ ਹਨ। ਕਿਵੇਂ? ਸੰਖੇਪ ਵਿੱਚ, ਦਿਲ ਦੇ ਪੱਠਿਆਂ ਨੂੰ ਕਾਰਨਰੀ ਆਰਟਰੀਜ਼ ਰਾਹੀਂ ਸ਼ੁੱਧ ਖ਼ੂਨ ਦੀ ਨਿਰਵਿਘਨ ਸਪਲਾਈ ਬਣੀ ਰਹਿੰਦੀ ਹੈ ਪਰ ਜਦੋਂ ਇਨ੍ਹਾਂ 'ਚ ਕੋਲੈਸਟਰੋਲ ਦੇ ਜੰਮਣ ਨਾਲ ਅੰਦਰਲਾ ਰਸਤਾ ਤੰਗ ਹੋ ਜਾਂਦਾ ਹੈ ਤਾਂ ਦਿਲ ਦੇ ਪੱਠਿਆਂ ਨੂੰ ਖ਼ੂਨ ਦੀ ਲੋੜੀਂਦੀ ਸਪਲਾਈ ਵਿੱਚ ਵਿਘਨ ਪੈਂਦਾ ਹੈ, ਜਿਸ ਦੇ ਚਲਦਿਆਂ ਦਿਲ ਦਰਦ ਦੀ ਸ਼ਿਕਾਇਤ ਹੁੰਦੀ ਹੈ। ਇਸ ਨੂੰ ਦਿਲ ਦਾ ਦੌਰਾ (ਹਾਰਟ ਅਟੈਕ) ਕਿਹਾ ਜਾਂਦਾ ਹੈ। ਇੱਕ ਅੰਦਾਜ਼ੇ ਅਨੁਸਾਰ ਭਾਰਤ ਵਿੱਚ 1000 ਵਿਅਕਤੀਆਂ ਪਿੱਛੇ 33 ਨੂੰ ਹਾਰਟ ਅਟੈਕ ਦਾ ਸੰਤਾਪ ਭੋਗਣਾ ਪੈਂਦਾ ਹੈ। ਇਨ੍ਹਾਂ ਵਿੱਚੋਂ 18 ਲੱਖ ਬਿਨਾਂ ਕਿਸੇ ਚੇਤਾਵਨੀ ਤੋਂ ਜਾਂ ਹਸਪਤਾਲ ਪਹੁੰਚਣ ਤੋਂ ਪਹਿਲਾਂ ਹੀ ਦਮ ਤੋੜ ਜਾਂਦੇ ਹਨ। ਦਿਲ ਦੇ ਦੌਰੇ ਦੀਆਂ ਬਹੁਤੀਆਂ ਘਟਨਾਵਾਂ ਸਵੇਰ ਵੇਲੇ ਹੀ ਵਾਪਰਦੀਆਂ ਹਨ। ਇਸ ਲਈ ਤੜਕਸਾਰ ਛਾਤੀ 'ਚ ਉੱਠੇ ਦਰਦ ਨੂੰ ਗੰਭੀਰਤਾ ਨਾਲ ਲੈਣਾ ਚਾਹੀਦਾ ਹੈ। ਛਾਤੀ ਦੇ ਖੱਬੇ ਪਾਸੇ 'ਚ ਉੱਠਿਆ ਦਰਦ ਜ਼ਰੂਰੀ ਨਹੀਂ ਕਿ ਹਾਰਟ ਅਟੈਕ ਹੀ ਹੋਵੇ। ਜੇਕਰ ਇਸ ਦਰਦ ਦੀ ਮਿਆਦ 30 ਸੈਕਿੰਡ ਤੋਂ ਘੱਟ ਹੋਵੇ ਤਾਂ ਸਮਝੋ ਕਿ ਇਹ ਹਾਰਟ ਅਟੈਕ ਨਹੀਂ।

ਗੁੱਸਾ, ਉਦਾਸੀ, ਚਿੜਚਿੜਾਪਨ ਤੇ ਤਣਾਅ ਆਦਿ ਵੀ ਦਿਲ ਦੀਆਂ ਬਿਮਾਰੀਆਂ ਲਈ ਰਾਹ ਪੱਧਰਾ ਕਰਦੇ ਹਨ। ਹੈਨਰੀ ਫੋਰਡ ਹਸਪਤਾਲ ਦੇ ਡਾ.ਮਾਰਕ ਕੈਟਰਰ ਵੱਲੋਂ ਕੀਤੀ ਖ਼ੋਜ ਅਨੁਸਾਰ ਗ਼ੁੱਸਾ ਦਿਲ ਦੀਆਂ ਬਿਮਾਰੀਆਂ ਦੀ ਸੰਭਾਵਨਾ ਵਧਾਉਂਦਾ ਹੈ। ਉਸ ਨੇ ਅਧਿਐਨ ਉਪਰੰਤ ਆਪਣੇ ਖ਼ੋਜ ਪੱਤਰ ਵਿੱਚ ਸਪੱਸ਼ਟ ਕੀਤਾ ਹੈ ਕਿ ਜਿਹੜੇ ਰੋਗੀ ਵਧੇਰੇ ਚਿੜਚਿੜੇ ਤੇ ਗ਼ੁੱਸੇ ਵਾਲੇ ਹੁੰਦੇ ਹਨ, ਉਨ੍ਹਾਂ 'ਚ ਇਸਚੀਮੀਆਂ (ਦਿਲ ਨੂੰ ਆਕਸੀਜਨ ਦੀ ਘੱਟ ਮਾਤਰਾ ਪਹੁੰਚਣ ਤੇ ਦਿਲ ਦੇ ਦੌਰਿਆਂ ਦੀ ਸੰਭਾਵਨਾ ਵਧਣਾ) ਦੇ ਲੱਛਣ ਪਾਏ ਜਾਂਦੇ ਹਨ। ਗ਼ੁੱਸੇ ਤੇ ਤਣਾਅ ਨਾਲ ਧਮਣੀਆਂ ਵਿੱਚ ਰੁਕਾਵਟ ਤੋਂ ਇਲਾਵਾ ਖ਼ਾਣ-ਪੀਣ ਦੀਆਂ



ਮਾੜੀਆਂ ਆਦਤਾਂ, ਵਰਜਿਸ਼ ਦੀ ਘਾਟ, ਮੋਟਾਪਾ ਤੇ ਤੰਬਾਕੂਨੋਸ਼ੀ ਦਿਲ ਦੀਆਂ ਬਿਮਾਰੀਆਂ ਦੇ ਮੁੱਖ ਕਾਰਣ ਹਨ। ਇਹ ਕਿਹਾ ਜਾ ਸਕਦਾ ਹੈ ਕਿ ਦਿਲ ਦੀਆਂ ਬਿਮਾਰੀਆਂ ਕੁਦਰਤ ਦੇ ਨਿਯਮਾਂ ਦੀ ਉਲੰਘਣਾ ਦੀ ਸਜ਼ਾ ਹੈ। ਗੌਰ ਮਤਲਬ ਹੈ ਕਿ ਜੰਗਲੀ ਜੀਵ ਦਿਲ ਦੀਆਂ ਬਿਮਾਰੀਆਂ ਤੋਂ ਬਚੇ ਰਹਿੰਦੇ ਹਨ, ਕਿਉਂਕਿ ਉਹ ਆਪਣਾ ਜੀਵਨ ਕੁਦਰਤ ਦੇ ਅਸੂਲਾਂ ਅਨੁਸਾਰ ਬਤੀਤ ਕਰਦੇ ਹਨ। ਸ਼ਿਫ਼ਟਾਂ ਤੇ ਕੰਮ ਕਰਨਾ ਵੀ ਵਿਅਕਤੀ ਨੂੰ ਦਿਲ ਦੀ ਬਿਮਾਰੀ ਦੇ ਨੇੜੇ ਹੋਣ ਦੇ ਖ਼ਤਰੇ ਨੂੰ ਵਧਾਉਂਦਾ ਹੈ। ਜਦ ਦਿਲ ਇਹ ਕਹਿ ਰਿਹਾ ਹੁੰਦਾ ਹੈ ਕਿ ਕੰਮ ਦਾ ਸਮਾਂ ਰਾਤ ਨਹੀਂ ਸਗੋਂ ਦਿਨ ਦਾ ਹੈ ਪਰ ਵਿਅਕਤੀ ਆਪਣੀ ਮਰਜ਼ੀ ਅਨੁਸਾਰ ਕੰਮ ਕਰਦਾ ਹੈ। ਨਿਰਾਸ਼ਾਵਾਦੀ ਮਾਨਸਿਕਤਾ ਵੀ ਸਬੰਧਤ ਵਿਅਕਤੀ ਨੂੰ ਦਿਲ ਦੀਆਂ ਬਿਮਾਰੀਆਂ ਨਾਲ ਜੋੜ ਸਕਦੀ ਹੈ। ਆਸ਼ਾਵਾਦੀ ਰਵੱਈਆ ਰੱਖਣ ਵਾਲੇ ਲੋਕਾਂ ਨੂੰ ਦਿਲ ਦਾ ਦੌਰਾ ਪੈਣ ਦਾ ਖ਼ਤਰਾ ਘੱਟ ਹੁੰਦਾ ਹੈ ਜਦਕਿ ਨਿਰਾਸ਼ਾਵਾਦੀ ਮਾਨਸਿਕਤਾ ਵਾਲੇ ਲੋਕਾਂ ਨੂੰ ਦਿਲ ਦਾ ਦੌਰਾ ਪੈਣ ਦੀ ਸੰਭਾਵਨਾ ਬਣੀ ਰਹਿੰਦੀ ਹੈ। ਨੀਦਰਲੈਂਡ 'ਚ ਦਿਲ ਦੇ ਰੋਗਾਂ ਸਬੰਧੀ ਕੀਤੇ ਗਏ ਅਧਿਐਨ 'ਚ ਇਨ੍ਹਾ ਤੱਥਾਂ ਦਾ ਖ਼ੁਲਾਸਾ ਕੀਤਾ ਗਿਆ। ਇਸ ਅਧਿਐਨ ਦੌਰਾਨ ਨੀਦਰਲੈਂਡ ਦੇ ਸਿਹਤ ਇਸਟੀਚਿਊਟ ਵੱਲੋਂ 64 ਤੋਂ 84 ਸਾਲ ਉਮਰ ਵਰਗ ਦੇ 545 ਪੁਰਸ਼ਾਂ ਦਾ ਪਰੀਖ਼ਣ ਕੀਤਾ ਗਿਆ। ਅਧਿਐਨ ਦੌਰਾਨ ਸ਼ਾਮਲ ਕੀਤੇ ਗਏ ਲੋਕਾਂ ਤੇ 15 ਸਾਲ ਤੱਕ ਨਿਗਰਾਨੀ ਰੱਖੀ ਗਈ। ਖ਼ੋਜ ਉਪਰੰਤ ਇਹ ਸਿੱਟੇ ਸਾਹਮਣੇ ਆਏ ਕਿ ਆਸ਼ਾਵਾਦੀ ਲੋਕਾਂ ਦੇ ਦਿਲ ਦੇ ਰੋਗਾਂ ਦੀਆਂ ਬਿਮਾਰੀਆਂ ਦੀ ਲਪੇਟ 'ਚ ਆਉਣ ਦੀ ਸੰਭਾਵਨਾ ਘੱਟ ਹੁੰਦੀ ਹੈ ਜਦਕਿ ਨਿਰਾਸ਼ਾਵਾਦੀ ਸੋਚ ਵਾਲਿਆਂ ਵਿੱਚ ਵੱਧ। ਭਾਰਤ ਸਣੇ ਦੱਖਣੀ ਏਸ਼ੀਆਂ ਦੇ ਬਹੁਗਿਣਤੀ ਦੇਸ਼ਾਂ 'ਚ ਲੋਕਾਂ ਨੂੰ ਦਿਲ ਦੀਆਂ ਬਿਮਾਰੀਆਂ, ਉਨ੍ਹਾਂ ਵਿਚਲੇ ਪੈਤ੍ਰਿਕ (ਖ਼ਾਨਦਾਨੀ ) ਗੁਣਾਂ ਕਰਕੇ ਚੁੰਬੜਦੀਆਂ ਹਨ। ਭਾਵ, ਇਹ ਬਿਮਾਰੀਆਂ ਉਨ੍ਹਾਂ ਨੂੰ ਜੀਨਜ਼ ਰਾਹੀਂ ਵਿਰਾਸਤ 'ਚ ਮਿਲਦੀਆਂ ਹਨ। ਮਾਹਿਰਾਂ ਦਾ ਕਥਨ ਹੈ ਕਿ ਇਸ ਖ਼ਿੱਤੇ ਵਿੱਚ 40-45 ਸਾਲ ਦੀ ਉਮਰ ਦੌਰਾਨ ਦਿਲ ਦੀਆ ਬਿਮਾਰੀਆਂ ਘੇਰਾ ਪਾ ਲੈਂਦੀਆਂ ਹਨ ਜਦਕਿ ਪੱਛਮੀਂ ਮੁਲਕਾਂ 'ਚ ਦਿਲ ਦੀਆਂ ਬਿਮਾਰੀਆਂ ਔਸਤਨ 60 ਸਾਲਾਂ ਦੀ ਉਮਰ ਭੋਗਣ ਤੋਂ ਬਾਅਦ ਹਮਲਾ ਕਰਦੀਆਂ ਹਨ। ਖ਼ੋਜੀਆਂ ਨੇ ਇੱਕ ਦਿਲਚਸਪ ਤੱਥ ਦਾ ਜ਼ਿਕਰ ਕਰਦਿਆਂ ਦੱਸਿਆ ਕਿ ਇਸ ਖ਼ਿੱਤੇ ਦੇ ਲੋਕ ਦਿਲ ਦੀਆਂ ਬਿਮਾਰੀਆਂ ਦੀ ਪਕੜ 'ਚ ਇਸ ਲਈ ਆ ਜਾਂਦੇ ਹਨ ਕਿਉਂਕਿ ਇਨ੍ਹਾਂ ਦੇ ਦਿਲ ਦੀਆਂ ਧਮਣੀਆਂ ਪੱਛਮੀ ਮੁਲਕਾਂ ਦੇ ਲੋਕਾਂ ਦੇ ਮੁਕਾਬਲੇ ਛੋਟੀਆਂ ਹਨ।

ਹੁਣ ਸੁਆਲ ਉੱਠਦਾ ਹੈ ਕਿ ਦਿਲ ਨੂੰ ਤੰਦਰੁਸਤ ਰੱਖਣ ਲਈ ਕਿਸ ਤਰ੍ਹਾਂ ਦੇ ਹਿਫ਼ਾਜ਼ਤੀ ਕਦਮ ਚੁੱਕੇ ਜਾਣ। ਇਸ ਸਬੰਧ ਵਿੱਚ ਸਭ ਤੋਂ ਮਹੱਤਵਪੂਰਨ ਗੱਲ ਇਹ ਹੈ ਕਿ ਜੀਵਨ ਸ਼ੈਲੀ ਤੇ ਆਪਣੀਆ ਆਦਤਾਂ ਵਿੱਚ ਬਦਲਾਅ ਲਿਆਂਦਾ ਜਾਵੇ। ਦਿਲ ਦੇ ਰੋਗਾਂ ਦੇ ਮਾਹਿਰਾਂ ਦਾ ਕਥਨ ਹੈ ਕਿ ਜੇਕਰ ਭਾਰਤ ਵਾਸੀਆਂ ਨੇ ਆਪਣੀ ਜੀਵਨ ਸ਼ੈਲੀ ਨੂੰ ਨਾ ਬਦਲਿਆ ਤੇ ਦਿਲ ਦੇ ਮਰੀਜ਼ਾਂ ਦੀ ਸੰਖ਼ਿਆ 'ਚ ਵਾਧੇ ਦੀ ਦਰ ਇਹੋ ਰਹੀ ਤਾਂ 2020 ਤੱਕ ਭਾਰਤ ਦਿਲ ਦੇ ਰੋਗੀਆਂ ਦੀ ਗਿਣਤੀ 'ਚ ਦੁਨੀਆਂ ਦਾ ਦਾ ਪਹਿਲਾ ਮਰਦ ਦੇਸ਼ ਬਣ ਜਾਵੇਗਾ। ਪੰਜਾਬ ਯੂਨੀਵਰਸਿਟੀ ਦੇ ਚੰਡੀਗੜ੍ਹ ਦੇ ਸਾਈਕਾਲੋਜੀ ਵਿਭਾਗ ਦੇ ਪ੍ਰੋ. ਜਤਿੰਦਰ ਮੋਹਨ ਦੀ ਅਗਵਾਈ 'ਚ ਕੀਤੇ ਗਏ ਅਧਿਐਨ ਤੋਂ ਇਹ ਤੱਥ ਉੱਭਰ ਕੇ ਸਾਹਮਣੇ ਆਇਆ ਹੈ ਕਿ ਭਾਰਤ ਦੇ ਉੱਤਰੀ ਖ਼ੇਤਰ ਦੇ ਲੋਕਾਂ, ਖ਼ਾਸ ਕਰ ਪੰਜਾਬ 'ਚ ਦਿਲ ਦੇ ਰੋਗਾਂ ਦੀ ਗਿਣਤੀ 'ਚ ਤੇਜ਼ੀ ਨਾਲ ਵਾਧਾ ਹੋ ਰਿਹਾ ਹੈ। ਦਿਲ ਦੇ ਰੋਗਾਂ ਦੇ ਮਾਹਿਰ ਡਾ. ਨਰੇਸ਼ ਤ੍ਰੇਹਨ ਅਨੁਸਾਰ ਸੀਮਤ ਮਾਤਰਾ ਵਿੱਚ ਭੋਜਨ ਕਰਨਾ ਦਿਲ ਦੇ ਰੋਗਾਂ ਨੂੰ ਦੂਰ ਰੱਖਣ ਦਾ ਮੂਲ ਮੰਤਰ ਹੈ। ਉਨ੍ਹਾਂ ਦਾ ਮੰਨਣਾ ਹੈ ਕਿ ਹਰ ਵਿਅਕਤੀ ਨੂੰ ਰੋਜ਼ਾਨਾ 2 ਚਮਚੇ ਸੋਇਆ ਜਾਂ ਜੈਤੂਨ ਦਾ ਤੇਲ ਸੇਵਨ ਕਰਨਾ ਚਾਹੀਦਾ ਹੈ। ਨਾਲ ਹੀ ਭੋਜਨ ਵਿੱਚ ਕਾਰਬੋਹਾਈਡ੍ਰੇਟ ਤੇ ਸਬਜ਼ੀਆਂ ਦੀ ਬਹੁਤਾਤ ਹੋਣੀ ਚਾਹੀਦੀ ਹੈ। ਚੀਨੀ ਤੇ ਚਰਬੀ ਬਹੁਤ ਸੀਮਿਤ ਮਾਤਰਾ 'ਚ ਹੋਣੀ ਚਾਹੀਦੀ ਹੈ। ਹਫ਼ਤੇ ਵਿੱਚ ਤਿੰਨ ਵਾਰ ਸੀਮਿਤ ਮਾਤਰਾ ਵਿੱਚ ਸ਼ਰਾਬ ਦੀ ਆਗਿਆ ਦਿੱਤੀ ਜਾ ਸਕਦੀ ਹੈ ਪਰ ਸਿਗਰਟ ਨੋਸ਼ੀ ਤੋਂ ਦੂਰ ਰਹਿਣਾ ਬਹੁਤ ਜ਼ਰੂਰੀ ਹੈ।

ਇੱਕ ਅਮਰੀਕੀ ਖ਼ੋਜੀ ਡਾ. ਕਾਲਡਵੈੱਲ ਐਸਿਲ ਸਟਾਇਨ ਅਨੁਸਾਰ ਸ਼ਾਕਾਹਾਰੀ ਭੋਜਨ ਦਿਲ ਦੇ ਦੌਰੇ ਤੋਂ ਬਚਾਓ ਛਤਰ ਪ੍ਰਦਾਨ ਕਰਦਾ ਹੈ ਪਰ ਮੱਛੀ ਖਾਣੀ ਦਿਲ ਦੀ ਸਿਹਤ ਲਈ ਚੰਗੀ ਹੈ। ਬੋਸਟਨ ਵਿਖੇ 1982 ਤੋਂ ਦਿਲ ਦੇ ਰੋਗਾਂ ਦੀ ਖ਼ੋਜ 'ਚ ਲੱਗੀ ਕ੍ਰਿਸਟੀਨਾ ਐਲਬਰਟ ਦਾ ਕਹਿਣਾ ਹੈ ਕਿ ਹਫ਼ਤੇ 'ਚ ਦੋ ਵਾਰ ਮੱਛੀ ਖਾਣ ਵਾਲਿਆਂ ਨੂੰ, ਨਾ ਖਾਣ ਵਾਲਿਆਂ ਨਾਲੋਂ ਹਾਰਟ ਅਟੈਕ ਤੇ ਦਿਲ ਦੀਆਂ ਬਿਮਾਰੀਆ ਨਾਲ ਮੌਤ ਹੋਣ ਦਾ ਖ਼ਤਰਾ 47 ਫ਼ੀਸਦੀ ਘੱਟ ਜਾਂਦਾ ਹੈ। ਅਮਰੀਕਾ ਦੇ ਖ਼ੋਜੀਆਂ ਦਾ ਕਹਿਣਾ ਹੈ ਕਿ ਦਿਲ ਨੂੰ ਤੰਦਰੁਸਤ ਰੱਖਣ ਲਈ ਘੱਟੋ ਘੱਟ ਰੋਜ਼ਾਨਾ 7 ਘੰਟੇ ਸੌਣਾ ਜ਼ਰੂਰੀ ਹੈ। ਇਹ ਜਾਣਕਾਰੀ ਪੀਟਸਬਰਗ ਦੇ ਖ਼ੋਜੀ ਡਾਕਟਰਾਂ ਵੱਲੋਂ ਸੰਨ 2000 ਤੋਂ 2004 ਤੱਕ ਔਸਤਨ 37 ਸਾਲ ਉਮਰ ਦੇ 153 ਸਿਹਤਮੰਦ ਮਰਦ-ਇਸਤਰੀਆਂ ਤੇ ਕੀਤੀ ਗਈ ਖ਼ੋਜ ਤੇ ਆਧਾਰਿਤ ਹੈ। ਖ਼ੋਜੀਆਂ ਅਨੁਸਾਰ ਪੂਰੀ ਤੇ ਗੂੜ੍ਹੀ ਨੀਂਦ ਦਾ ਨਜ਼ਾਰਾ ਨਾ ਲੈਣ ਵਾਲਿਆਂ ਨੂੰ ਦਿਲ ਦੀਆਂ ਬਿਮਾਰੀਆਂ ਆ ਘੇਰਦੀਆਂ ਹਨ। ਮੋਟਾਪਾ ਦਿਲ ਦੇ ਰੋਗਾਂ ਨੂੰ ਵਿਸ਼ੇਸ਼ ਬੁਲਾਵਾ ਦਿੰਦਾ ਹੈ। ਰੋਜ਼ਾਨਾ ਕਸਰਤ (ਸਵੇਰ-

**...ਬਾਕੀ ਸਫ਼ਾ 44 'ਤੇ**

## ਲਿਖ਼ਤੁਮ ਪਾਸ਼

ਮੈਨੂੰ ਮੰਨਣਾ ਪੈਂਦਾ ਹੈ ਕਿ ਜ਼ਿੰਦਗੀ ਵਿੱਚ ਮੈਂ ਬਹੁਤਾ 'ਸਿਆਣਾ' ਨਹੀਂ। ਪਿਓ ਪੁੱਤਰ ਦੀਆਂ ਪੀੜ੍ਹੀਆਂ ਦੇ ਜ਼ਿੰਦਗੀ ਵਿਚਲੇ ਬੁਰੇ ਭਲੇ ਨੂੰ ਪਰਖ਼ਣ ਲਈ ਕੁਝ ਕੁ ਵੱਖਰੇ ਮਾਪ ਜ਼ਰੂਰ ਹੁੰਦੇ ਹਨ ਪਰ ਏਨੇ ਨਹੀਂ ਕਿ ਵਖ਼ਰਾਅ ਦੀ ਆੜ ਵਿੱਚ ਹਰ ਗ਼ਲਤੀ ਨੂੰ ਜਾਇਜ਼ ਠਹਿਰਾਇਆ ਜਾ ਸਕੇ। ਅਸਲ ਵਿੱਚ ਵਿਗਿਆਨ ਦੀ ਤਰੱਕੀ ਨਾਲ ਲੋਕਾਂ ਦਾ ਜੀਵਨ ਵਧੇਰੇ ਸੁਖ਼ਾਲਾ ਹੋ ਗਿਆ ਹੈ ਅਤੇ ਇਸ ਮਸ਼ੀਨੀਕਰਨ ਨਾਲ ਲੋਕਾਂ ਦੇ ਆਰਥਿਕ ਜੀਵਨ ਤੋਂ ਇਲਾਵਾ ਸਮਾਜੀ ਸੰਸਕਾਰਾਂ, ਮਾਨਤਾਵਾਂ ਤੇ ਵਿਸ਼ਵਾਸਾਂ ਉੱਤੇ ਵੀ ਫਰਕ ਪਿਆ ਹੈ। ਪਿਛਲੇ 50 ਸਾਲਾਂ ਦਾ ਸਮਾਂ ਸਮਾਜੀ ਚੇਤਨਾ ਵਿੱਚ ਟੁੱਟ ਭੱਜ ਦਾ ਰਿਹਾ ਹੈ। ਸਾਹਿਤ ਦੀ ਭਾਸ਼ਾ ਵਿੱਚ ਇਸ ਨੂੰ ਮੋਹ ਭੰਗ ਦਾ ਸਮਾਂ ਆਖਿਆ ਜਾਂਦਾ ਹੈ। ਸਮਾਜੀ ਅਸਲੀਅਤ ਜੋ 30 ਸਾਲ ਪਹਿਲਾਂ ਸੀ, ਉਹ ਹੁਣ ਨਹੀਂ ਹੈ ਪਰ ਹੁਣ ਕੀ ਹੈ, ਇਸ ਨੂੰ ਭਲੀ ਭਾਂਤ ਸਮਝਣਾ ਏਨਾ ਸੌਖਾ ਨਹੀਂ। ਸਮਾਜੀ ਤਾਣਾ-ਬਾਣਾ ਏਨਾ ਉਲਝ ਗਿਆ ਹੈ ਕਿ ਕੋਈ ਜਣਾ ਜੋ ਇੱਕੋ ਵੇਲੇ ਏਹਨੂੰ ਸਮਝਣ ਦੀ ਕੋਸ਼ਿਸ਼ ਵੀ ਕਰ ਰਿਹਾ ਹੋਵੇ ਤੇ ਨਾਲ ਦੀ ਨਾਲ ਆਪ ਵੀ ਇਸ ਟੁੱਟ ਭੱਜ ਦਾ ਸ਼ਿਕਾਰ ਹੋਵੇ, ਇਸ ਦੇ ਅਸੂਲਾਂ ਨੂੰ ਨਿਖ਼ਾਰ ਕੇ ਪੇਸ਼ ਨਹੀਂ ਕਰ ਸਕਦਾ ਕਿ , 'ਆਹ ਹਨ ਸਮਾਜ ਦੇ ਨਿਯਮ।' ਘੱਟੋ ਘੱਟ ਮੈਂ ਤਾਂ ਇਸ ਤਰ੍ਹਾਂ ਕਰਨ ਦੇ ਕਾਬਲ ਨਹੀਂ ਹਾਂ। ਮੈਂ, ਬਹੁਤ ਸਾਰੇ ਸਾਹਿਤਕਾਰ ਤੇ ਸਮਾਜ ਵਿਗਿਆਨੀ ਵਰਤਮਾਨ ਦੇ ਯਥਾਰਥ ਨੂੰ ਸਮਝਣ ਦੀ ਕੋਸ਼ਿਸ਼ ਕਰ ਰਹੇ ਹਨ। ਵਿਗਿਆਨੀ ਪਹਿਲਾਂ ਦੀਆਂ ਥਿਊਰੀਆਂ ਤੇ ਸਮਾਜਿਕ ਵਿਕਾਸ ਦੇ ਨਿਯਮਾਂ ਦੀ ਸਹਾਇਤਾ ਨਾਲ ਅੱਜ ਨੂੰ ਪਰਖ਼ ਕੇ ਕਿਸੇ ਸਿੱਟੇ ਤੇ ਪੁੱਜਣ ਦੀ ਕੋਸ਼ਿਸ਼ ਕਰਦੇ ਹਨ ਤੇ ਸਾਹਿਤਕਾਰ ਇਸ ਜ਼ਿੰਦਗੀ ਵਿੱਚ ਡੂੰਘੇ ਖ਼ੁੱਭ ਕੇ ਅਮਲੀ ਤੌਰ ਤੇ ਸਮਝਣ ਦੀ ਕੋਸ਼ਿਸ਼ ਕਰਦੇ ਹਨ। ਅਸੀਂ ਸਾਰੇ ਸਧਾਰਣ ਮਨੁੱਖ਼ ਦੀ ਰੂਹ ਦਾ 'ਸ਼ੈਤਾਨ' ਤੇ ਰੂਹ ਦਾ 'ਦੇਵਤਾ' ਫੜ ਸਕਣ ਲਈ ਸੰਘਰਸ਼ ਕਰ ਰਹੇ ਹਾਂ। ਇਸ ਸੰਘਰਸ਼ ਵਿੱਚ ਵਿਗਿਆਨੀ ਦਾ ਰੋਲ ਦਰਸ਼ਕ ਵਾਲਾ ਵੀ ਹੋ ਸਕਦਾ ਹੈ ਪਰ ਸਾਹਿਤਕਾਰ ਦਰਸ਼ਕ ਨਹੀਂ ਹੋ ਸਕਦਾ। ਜ਼ਿੰਦਗੀ ਦੀ ਇਸ ਵਿਸ਼ਾਲ ਸਟੇਜ ਉੱਤੇ ਉੱਤੇ ਉਸ ਨੂੰ ਕਿਸੇ ਨਾ ਕਿਸੇ ਰੂਪ 'ਚ ਹਿੱਸਾ ਲੈਣਾ ਹੀ ਪੈਂਦਾ ਹੈ ਪਰ ਅਸੀਂ ਦੋਵੇਂ (ਸਮਾਜ ਵਿਗਿਆਨੀ ਤੇ ਲੇਖ਼ਕ) ਸੱਚੇ ਤੇ ਇਮਾਨਦਾਰ ਹਾਂ। **ਸਾਡਾ ਤੀਜਾ ਰਕੀਬ ਸਿਆਸਤਦਾਨ ਬੇਈਮਾਨ ਹੈ। ਉਹ ਸਮਾਜ ਦੇ ਸੱਚ ਨੂੰ ਸਵਾਰਥ ਦੇ ਸ਼ੀਸ਼ੇ ਵਿੱਚੋਂ ਵੇਖਦਾ ਹੈ ਤੇ ਮਰਜ਼ੀ ਮੁਤਾਬਕ ਤੋੜ-ਮੋੜ ਕੇ ਪੇਸ਼ ਕਰਦਾ ਹੈ।**

ਮੈਂ ਅੱਜ ਤਾਈਂ ਜਿੰਨੀ ਵੀ ਰਚਨਾ ਕੀਤੀ ਹੈ, ਉਸ ਏਡੀ ਛੇਤੀ ਪਾਪੂਲਰ ਹੋਣ ਦਾ ਇਹੀ ਕਾਰਣ ਹੈ ਕਿ ਇਸ ਲਿਖਣ ਪਿੱਛੇ ਕਿਸੇ ਮੂਡ ਦੀ ਤਰੰਗ ਜਾਂ ਛਲ ਦਾ ਹੱਥ ਨਹੀਂ ਸਗੋਂ ਸਮਾਜੀ ਜ਼ਿੰਦਗੀ ਵਿੱਚ ਮਹਿੰਗੇ ਤੇ ਔਖੇ ਤਜਰਬੇ ਕਰਕੇ ਜੋ ਕੁਝ ਵੀ ਸਮਝਿਆ ਹੈ, ਉਹ ਲਿਖਿਆ ਹੈ। ਨਹੀਂ ਤਾਂ ਸਾਹਿਤ ਨੂੰ ਫ਼ੈਸ਼ਨ ਵਜੋਂ ਰਚਣ ਵਾਲੇ ਅਣਗਿਣਤ ਸਾਹਿਤਕਾਰ ਜੋ 50-60 ਸਾਲਾਂ ਤੋਂ ਲਗਾਤਾਰ ਕਲਮ ਘਸਾਈ ਕਰ ਰਹੇ ਹਨ, ਉਨ੍ਹਾਂ ਨੂੰ ਅੱਜ ਕੋਈ ਨਹੀਂ ਜਾਣਦਾ।

ਮੈਂ ਜ਼ਿੰਦਗੀ ਵਿੱਚ ਅਨੇਕਾਂ ਮਾਨਸਿਕ ਤੇ ਸਰੀਰਕ ਤਕਲੀਫ਼ਾਂ ਝੱਲੀਆਂ ਹਨ। ਗਲਤ ਸਮਾਜਿਕ ਤੇ ਰਾਜਨੀਤਿਕ ਪ੍ਰਬੰਧ ਦਾ ਇੱਕ ਸਧਾਰਣ ਆਦਮੀ ਵਾਂਗ ਸ਼ਿਕਾਰ ਰਿਹਾ ਹਾਂ ਤੇ ਇਸ ਵਰਤਮਾਨ ਨੂੰ ਕਿਸੇ ਨ੍ਹਾਤੇ-ਧੋਤੇ ਸਤਿਕਾਰਤ ਪਤਵੰਤੇ ਦਰਸ਼ਕ ਦੀ ਨਜ਼ਰ ਤੋਂ ਨਹੀਂ ਦੇਖ ਰਿਹਾ। ਇੱਕ ਦਰੜੇ ਜਾ ਰਹੇ ਆਮ ਆਦਮੀਂ ਦੇ ਪ੍ਰਤੀਕਰਮ ਵਜੋਂ ਦੇਖ ਰਿਹਾ ਹਾਂ। ਇਹੋ ਮੇਰੀ ਬਾਕੀ ਲੇਖਕਾਂ ਦੇ ਮੁਕਾਬਲੇ ਸਫ਼ਲਤਾ ਦਾ ਭੇਦ ਹੈ। ਮੈਂ ਜੋ ਕੁਝ ਵੀ ਲਿਖਦਾ ਹਾਂ, ਉਸ ਵਿੱਚ ਆਮ ਲੋਕਾਂ ਦੀ ਰੂਹ ਦੇ ਪੱਧਰ ਬਾਰੇ ਅਮਲੀ ਰੂਪ ਵਿੱਚ ਸਮਝ ਹੁੰਦੀ ਹੈ ਤੇ ਉਹ ਪਾਠਕਾਂ ਨੂੰ ਨਿਰੋਲ ਆਪਣੀ ਲਗਦੀ ਹੈ। ਇਸੇ ਲਈ ਉਹ ਮੈਨੂੰ ਗਹੁ ਨਾਲ ਪੜ੍ਹਦੇ ਹਨ ਤੇ ਮੈਨੂੰ ਪਸੰਦ ਕਰਦੇ ਹਨ। ਮੈਂ ਨਿਰੋਲ ਭਾਵਨਾ ਦੀ ਤੀਖ਼ਣਤਾ ਕਰਕੇ ਪ੍ਰਵਾਨ ਚੜ੍ਹਿਆ ਹਾਂ, ਇਹੋ ਫਰਕ ਹੈ, ਸੌੜੀ ਨਜ਼ਰ ਵਾਲੇ ਲੇਖ਼ਕਾਂ ਤੇ ਮੇਰੇ ਵਿੱਚ।

ਲੋਕ ਹਨ ਕਿ ਬਦਨਾਮੀ ਕਰਨ ਵਿੱਚ ਮਜ਼ਾ ਲੈਂਦੇ ਹਨ। ਉਹ ਬਦਨਾਮੀ ਨੂੰ ਵਿਸਰ ਜਾਂਦੇ ਹਨ। ਉਹ ਕਿਸੇ ਪਿਆਰ ਕਹਾਣੀ ਵਿੱਚੋਂ ਖ਼ੁਸ਼ੀ ਵੀ ਲੈਂਦੇ ਹਨ, ਈਰਖ਼ਾ ਵੀ ਕਰਦੇ ਹਨ ਤੇ ਦੁਖ਼ੀ ਵੀ ਹੁੰਦੇ ਹਨ ਪਰ ਨਾਲ ਹੀ ਜਲਦੀ ਹੀ ਉਸ ਨੂੰ ਭੁੱਲ ਵੀ ਜਾਂਦੇ ਹਨ। ਇਨ੍ਹਾਂ ਵਿੱਚੋਂ ਲੋਕਾਂ ਦਾ ਅਸਲੀ ਰੂਪ ਕਿਹੜਾ ਹੈ? ਕੋਈ ਵੀ ਨਹੀਂ। ਅਸਲ ਵਿੱਚ ਇਹ ਸਾਰੀਆਂ ਚੀਜ਼ਾਂ ਮਿਲਾ ਕੇ ਹੀ ਲੋਕਾਂ ਦਾ ਅਸਲ ਰੂਪ ਬਣਦਾ ਹੈ। ਲੋਕ ਕਿਸੇ ਵੀ ਗੱਲ ਤੇ ਅੜ ਕੇ ਨਹੀਂ ਖੜ੍ਹੇ। ਕਿਸੇ ਵੀ ਗੱਲ ਵਿੱਚ ਜਾਂ ਅਸੂਲ ਵਿੱਚ ਲੋਕਾਂ ਦਾ ਵਿਸ਼ਵਾਸ ਨਹੀਂ। ਲੋਕ ਆਪੇ ਹੀ ਅਸੂਲਾਂ ਦੀ ਸਥਾਪਨਾ ਕਰਦੇ ਹਨ, ਆਪੇ ਹੀ ਤੋੜਦੇ ਹਨ। ਅਸੂਲਾਂ ਦੇ ਟੁੱਟਣ ਨਾਲ ਆਪੇ ਹੀ ਖ਼ੁਸ਼ ਹੁੰਦੇ ਹਨ, ਆਪੇ ਦੁਖ਼ੀ ਹੁੰਦੇ ਹਨ। ਅਸਲ ਵਿੱਚ ਸਮੂਹਕ ਜ਼ਿੰਦਗੀ 'ਚ (ਟੁੱਟ ਭੱਜ ਕਾਰਣ) ਕੋਈ ਅਮਰ ਸੱਚਾਈ ਨਹੀਂ ਰਹੀ, ਜਿਸ ਤੇ ਕਿ ਸਮਾਜ ਖੜ੍ਹਾ ਹੋਵੇ। ਸਾਰੇ ਜਣੇ ਧਰਮ-ਅਧਰਮ, ਚੰਗੇ-ਬੁਰੇ ਬਾਰੇ ਹਵਾ ਵਿੱਚ ਲਟਕ ਰਹੇ ਹਨ। ਕੁਝ ਕੁ ਹਵਾ 'ਚ ਈ ਅਕੀਦਿਆਂ ਵਾਲੇ ਆਦਰਸ਼ ਮੌਜੂਦ ਹਨ ਪਰ ਕੋਈ ਵੀ ਇਨ੍ਹਾਂ ਤੇ ਪੂਰਾ ਨਹੀਂ ਉੱਤਰਦਾ। ਮੈਂ ਵੀ ਉਹੀ ਹਾਂ, ਜੋ ਮੇਰੇ ਆਸੇ ਪਾਸੇ ਦੇ ਲੋਕ ਹਨ।

**(ਪਿਤਾ ਸੋਹਣ ਸਿੰਘ ਸੰਧੂ ਨੂੰ ਲਿਖੇ ਇੱਕ ਖ਼ਤ 'ਚੋਂ)**





## ਅਜਿਹਾ ਸੀ... ਸਾਡਾ ਭਗਤ ਸਿੰਘ

ਭਗਤ ਸਿੰਘ ਹਮੇਸ਼ਾ ਹੀ ਸਾਥੀਆਂ ਨਾਲ ਭਿੰਨ-ਭਿੰਨ ਸਮੱਸਿਆਵਾਂ ਬਾਰੇ ਗੱਲਬਾਤ ਕਰਦਾ ਰਹਿੰਦਾ ਸੀ ਪਰ ਮੈਂ ਉਸਨੂੰ ਕਦੇ ਵੀ ਉਤੇਜਿਤ ਹੁੰਦੇ ਨਹੀਂ ਸੀ ਵੇਖਿਆ। ਉਸ ਦਿਨ ਵੀ ਉਸਨੇ ਸਧਾਰਨ ਲਹਿਜ਼ੇ ਵਿੱਚ ਹੀ ਗੱਲਬਾਤ ਕੀਤੀ ਪ੍ਰੰਤੂ ਉਸ ਦਾ ਹਰ ਸ਼ਬਦ ਬੜੇ ਹੀ ਸੰਕੋਚ ਨਾਲ ਨਾਪਿਆ ਤੋਲਿਆ ਹੋਇਆ ਸੀ। ਉਸ ਨੇ ਕਿਹਾ, 'ਤੁਹਾਡਾ ਰਾਹ ਕੁਝ ਨਾ ਕਰਨ ਦਾ ਰਾਹ ਹੈ, ਸਭ ਕੁਝ ਰੱਬ ਦੇ ਸਹਾਰੇ ਛੱਡ ਕੇ ਹੱਥ ਤੇ ਹੱਥ ਧਰ ਕੇ ਬੈਠ ਜਾਣ ਦਾ ਰਸਤਾ ਹੈ। ਨਿਰਸੁਆਰਥ ਕੰਮ ਦੀ ਆੜ ਵਿੱਚ ਕਰਮ-ਵਾਦ ਦੀ ਗੋਲੀ ਖੁਆ ਕੇ ਦੇਸ਼ ਦੇ ਨੌਜਵਾਨਾਂ ਨੂੰ ਸੁਆਉਣ ਦਾ ਰਸਤਾ ਹੈ। ਇਹ ਕਦੇ ਵੀ ਮੇਰਾ ਰਾਹ ਨਹੀਂ ਬਣ ਸਕਦਾ। ਜੋ ਲੋਕ ਇਸ ਦੁਨੀਆਂ ਨੂੰ ਮਿੱਥ ਸਮਝਦੇ ਹਨ, ਇਸ ਦੇਸ਼ ਨੂੰ, ਇਸ ਦੇ ਰਹਿਣ ਵਾਲਿਆਂ ਨੂੰ ਪਰਛਾਵਾਂ ਜਾਂ ਮਾਇਆ ਜਾਲ ਸਮਝਦੇ ਹਨ, ਉਹ ਦੁਨੀਆਂ ਦੀ ਭਲਾਈ ਜਾਂ ਇਸ ਦੇਸ਼ ਦੀ ਆਜ਼ਾਦੀ ਲਈ ਇਮਾਨਦਾਰੀ ਨਾਲ ਨਹੀਂ ਲੜ ਸਕਦੇ। ਜੋ ਮਿੱਥ ਹੈ, ਪ੍ਰਛਾਵਾਂ ਹੈ, ਉਸ ਖ਼ਾਤਰ ਸੰਘਰਸ਼ ਕਾਹਦਾ?' ਫਿਰ ਕੁਝ ਭਾਵੁਕ ਹੁੰਦੇ ਹੋਏ ਉਸ ਨੇ ਕਿਹਾ, 'ਮੈਂ ਇਸ ਦੁਨੀਆਂ ਨੂੰ ਮਿੱਥ ਨਹੀਂ ਮੰਨਦਾ। ਮੇਰਾ ਦੇਸ਼ ਨਾ ਪਰਛਾਵਾਂ ਹੈ, ਨਾ ਮਾਇਆ ਜਾਲ, ਇਹ ਇੱਕ ਜਿਉਂਦੀ ਜਾਗਦੀ ਹਕੀਕਤ ਹੈ ਅਤੇ ਮੈਂ ਇਸ ਨੂੰ ਪਿਆਰ ਕਰਦਾ ਹਾਂ। ਮੇਰੇ ਲਈ ਇਸ ਧਰਤੀ ਤੋਂ ਬਿਨਾਂ ਨਾ ਤਾਂ ਕੋਈ ਦੂਜੀ ਹੋਰ ਦੁਨੀਆਂ ਹੈ ਤੇ ਨਾ ਹੀ ਸਵਰਗ। ਇਹ ਠੀਕ ਹੈ ਕਿ ਅੱਜ ਥੋੜ੍ਹੇ ਜਿਹੇ ਲੋਕਾਂ ਨੇ ਆਪਣੇ ਸੁਆਰਥ ਖ਼ਾਤਰ ਇਸ ਧਰਤੀ ਨੂੰ ਨਰਕ ਬਣਾ ਦਿੱਤਾ ਹੈ ਪ੍ਰੰਤੂ ਏਨੇ ਨਾਲ ਹੀ ਇਸ ਦੁਨੀਆਂ ਨੂੰ ਮਿੱਥ ਐਲਾਨ ਕੇ ਭੱਜਣ ਨਾਲ ਕੰਮ ਨਹੀਂ ਚੱਲਣਾ। ਲੁਟੇਰਿਆਂ ਨੇ ਦੂਜਿਆਂ ਨੂੰ ਗ਼ੁਲਾਮ ਬਣਾ ਕੇ ਰੱਖਣ ਵਾਲਿਆਂ ਦਾ ਖ਼ਾਤਮਾ ਕਰਕੇ ਹੀ ਸਾਨੂੰ ਇਸ ਪਵਿੱਤਰ ਧਰਤੀ ਤੇ ਫਿਰ ਤੋਂ ਸਵਰਗ ਦੀ ਸਥਾਪਨਾ ਕਰਨੀ ਪਵੇਗੀ।'

ਆਪਣੀ ਗੱਲ ਨੂੰ ਹੋਰ ਸਪੱਸ਼ਟ ਕਰਦਿਆਂ ਉਸ ਨੇ ਕਿਹਾ, 'ਤੁਸੀਂ ਸਰਵ ਸ਼ਕਤੀਮਾਨ ਰੱਬ ਦੀ ਗੱਲ ਕਰਦੇ ਹੋ, ਮੈਂ ਪੁਛਦਾ ਹਾਂ ਕਿ ਸਰਵ ਸ਼ਕਤੀਮਾਨ ਹੋ ਕੇ ਵੀ ਤੁਹਾਡਾ ਰੱਬ ਅਨਿਆਂ, ਅੱਤਿਆਚਾਰ, ਭੁੱਖ, ਗਰੀਬੀ, ਲੁੱਟ, ਨਾਬਰਾਬਰੀ, ਮਹਾਂਮਾਰੀ, ਹਿੰਸਾ ਅਤੇ ਯੁੱਧ ਆਦਿ ਦਾ ਅੰਤ ਕਿਉਂ ਨਹੀਂ ਕਰਦਾ? ਇਨ੍ਹਾਂ ਸਭਨਾਂ ਨੂੰ ਖ਼ਤਮ ਕਰਨ ਦੀ ਸ਼ਕਤੀ ਰੱਖਦੇ ਹੋਏ ਵੀ ਜੇ ਉਹ ਮਨੁੱਖ਼ਤਾ ਨੂੰ ਇਨ੍ਹਾਂ ਸ਼ਰਾਪਾਂ ਤੋਂ ਮੁਕਤ ਨਹੀਂ ਕਰਦਾ ਤਾਂ ਉਸ ਨੂੰ ਚੰਗਾ ਰੱਬ ਨਹੀਂ ਕਿਹਾ ਜਾ ਸਕਦਾ। ਜੇ ਉਸ ਵਿੱਚ ਇਨ੍ਹਾਂ ਸਭਨਾਂ ਨੂੰ ਖ਼ਤਮ ਕਰਨ ਦੀ ਸ਼ਕਤੀ ਨਹੀਂ ਹੈ ਤਾਂ ਫਿਰ ਉਹ ਸਰਵ ਸ਼ਕਤੀਮਾਨ ਨਹੀਂ ਰਿਹਾ। ਜੇ ਉਹ ਇਹ ਸਭ ਕੁਝ ਖੇਡ ਦੇ ਤੌਰ ਤੇ ਆਪਣੀ ਲੀਲਾ ਵਿਖਾਉਣ ਲਈ ਕਰਦਾ ਹੈ ਤਾਂ ਇਹੋ ਕਹਿਣਾ ਪਵੇਗਾ ਕਿ ਉਹ ਬੇਸਹਾਰਾ ਲੋਕਾਂ ਨੂੰ ਤੜਪਾ ਕੇ ਮਜ਼ਾ ਲੈਣ ਵਾਲੀ ਇੱਕ ਨਿਰਦਈ ਜ਼ਾਲਮ ਸ਼ਕਤੀ ਹੈ ਅਤੇ ਉਸ ਦਾ ਜਲਦੀ ਤੋਂ ਜਲਦੀ ਖ਼ਤਮ ਹੋਣਾ ਹੀ ਲੋਕ ਹਿਤਾਂ ਵਿੱਚ ਹੈ। ਮਾਇਆਵਾਦ, ਕਿਸਮਤਵਾਦ, ਰੱਬਵਾਦ ਵਗ਼ੈਰਾ ਨੂੰ ਮੈਂ ਚੰਦ ਸੱਤਾਧਾਰੀ ਲੁਟੇਰਿਆਂ ਦੁਆਰਾ ਆਮ ਲੋਕਾਂ ਨੂੰ ਭਰਮਾਉਣ ਲਈ ਪੈਦਾ ਕੀਤੀ ਗਈ ਜ਼ਹਿਰੀਲੀ ਘੁੱਟੀ ਤੋਂ ਵਧ ਕੇ ਹੋਰ ਕੁਝ ਨਹੀਂ ਮੰਨਦਾ।'

'ਤਾਂ ਕੀ ਤੁਸੀਂ ਧਰਮ ਅਤੇ ਅਧਰਮ ਵਿੱਚ ਕੋਈ ਫਰਕ ਨਹੀਂ ਸਮਝਦੇ?' ਫ਼ਨਿੰਦਰ ਨੇ ਪੁੱਛਿਆ।

'ਤੁਸੀਂ ਧਰਮ ਦੀ ਗੱਲ ਕਰਦੇ ਹੋ ਪ੍ਰੰਤੂ ਉਸ ਤੋਂ ਤੁਹਾਡਾ ਅਰਥ ਕੀ ਹੈ। ਇਹ ਸਪੱਸ਼ਟ ਕਿਉਂ ਨਹੀਂ ਕਰਦੇ?' ਭਗਤ ਸਿੰਘ ਨੇ ਕਿਹਾ, 'ਮੇਰਾ ਵਿਸ਼ਵਾਸ ਹੈ ਕਿ ਜਿਨ੍ਹਾਂ ਅਰਥਾਂ ਵਿੱਚ ਤੁਸੀਂ ਹੁਣ ਤੱਕ ਇਸ ਸ਼ਬਦ ਦੀ ਵਰਤੋਂ ਕੀਤੀ ਹੈ, ਉਨ੍ਹਾਂ ਅਰਥਾਂ ਵਿੱਚ ਹੁਣ ਇਸ ਦਾ ਮੁੱਲ ਨਹੀਂ ਰਿਹਾ। ਹੁਣ ਤੱਕ ਸਾਰੇ ਧਰਮਾਂ ਨੇ ਮਨੁੱਖ਼ਾਂ ਨੂੰ ਇੱਕ-ਦੂਜੇ ਤੋਂ ਅਲੱਗ ਕੀਤਾ ਹੈ ਅਤੇ ਲੜਾਇਆ ਹੈ। ਦੁਨੀਆਂ ਵਿੱਚ ਹੁਣ ਤੱਕ ਜਿੰਨਾ ਖ਼ੂਨ ਧਰਮ ਦੇ ਠੇਕੇਦਾਰਾਂ ਨੇ ਵਹਾਇਆ ਹੈ, ਸ਼ਾਇਦ ਏਨਾ ਹੋਰ ਕਿਸੇ ਨੇ ਨਾ ਵਹਾਇਆ ਹੋਵੇ। ਸੱਚੀ ਗੱਲ ਤਾਂ ਇਹ ਹੈ ਕਿ ਇਸ ਧਰਤੀ ਨੂੰ ਸਵਰਗ ਤੇ ਧਰਮ ਦੀ ਆੜ ਵਿੱਚ ਉਜਾੜਿਆ ਗਿਆ ਹੈ ਅਤੇ ਧਰਮ ਇਨਸਾਨ ਨੂੰ ਇਨਸਾਨ ਤੋਂ ਵੱਖਰਿਆਂ ਕਰੇ, ਪਿਆਰ ਦੀ ਥਾਵੇਂ ਇੱਕ ਦੂਜੇ ਨਾਲ ਨਫ਼ਰਤ ਕਰਨੀ ਸਿਖਾਵੇ, ਅੰਧ ਵਿਸ਼ਵਾਸ ਨੂੰ ਉਤਸ਼ਾਹ ਦੇ ਕੇ ਲੋਕਾਂ ਦੇ ਬੌਧਿਕ ਵਿਕਾਸ ਵਿੱਚ ਰੁਕਾਵਟ ਬਣੇ, ਦਿਮਾਗ਼ਾਂ ਨੂੰ ਖੁੰਢਿਆਂ ਕਰੇ, ਉਹ ਕਦੇ ਵੀ ਮੇਰਾ ਧਰਮ ਨਹੀਂ ਬਣ ਸਕਦਾ। ਹਰ ਉਹ ਕਦਮ ਜੋ ਮਨੁੱਖ਼ ਨੂੰ ਸੁਖੀ ਬਣਾ ਸਕੇ, ਬਰਾਬਰੀ ਅਤੇ ਆਪਸੀ ਭਾਈਚਾਰੇ ਦੇ ਰਾਹ ਤੇ ਉਸ ਨੂੰ ਅੱਗੇ ਲਿਜਾ ਸਕੇ, ਉਹ ਮੇਰਾ ਧਰਮ ਹੈ, ਜੇ ਮੈਂ ਦੋ ਸ਼ਬਦਾਂ ਵਿੱਚ ਕਹਾਂ, ਇਹ ਧਰਤੀ ਅਤੇ ਇਸ ਧਰਤੀ ਤੇ ਵੀ ਭਾਰਤ ਦੀ ਇਹ ਪਵਿੱਤਰ ਭੂਮੀ ਮੇਰਾ ਸਵਰਗ ਹੈ, ਉਸ ਉੱਪਰ ਵਿਚਰਨ ਵਾਲਾ ਹਰ ਵਿਅਕਤੀ, ਹਰ ਇਨਸਾਨ ਮੇਰਾ ਦੇਵਤਾ ਹੈ, ਰੱਬ ਹੈ। ਰੱਬ ਨੂੰ ਰੱਬ ਨਾਲ ਲੜਾ ਕੇ ਮੇਰੇ ਸਵਰਗ ਨੂੰ ਨਰਕ ਬਣਾਉਣ ਵਾਲੀਆਂ ਸ਼ਕਤੀਆਂ ਦਾ ਖ਼ਾਤਮਾ ਕਰਕੇ ਇਨਸਾਨ ਨੂੰ ਜਮਾਤ ਰਹਿਤ ਸਮਾਜ ਵੱਲ ਅੱਗੇ ਵਧਾਉਣ ਵਾਲਾ ਹਰ ਯਤਨ, ਹਰ ਕਦਮ ਮੇਰਾ ਧਰਮ ਹੈ।' ... ਮੈਨੂੰ ਮਨੁੱਖ਼ ਦੀ ਮਿਹਨਤ ਤੇ ਉਸ ਦੇ ਬਲਬੂਤੇ ਤੇ ਵਿਸ਼ਵਾਸ ਹੈ, ਇਸੇ ਲਈ ਮੈਂ ਆਸ਼ਾਵਾਦੀ ਹਾਂ। ਤੁਸੀਂ ਹਰ ਗੱਲ ਲਈ ਰੱਬ ਵੱਲ ਵੇਖਦੇ ਹੋ, ਇਸੇ ਕਾਰਣ ਤੁਸੀਂ ਕਿਸਮਤਵਾਦੀ ਤੇ ਨਿਰਾਸ਼ਾਵਾਦੀ ਹੋ।

... ਸ਼ਿਵ ਵਰਮਾ

# ਬੀ.ਟੀ. ਬੈਂਗਣ



ਡਾ. ਬਲਜਿੰਦਰ ਸੇਖੋਂ

ਬੀ.ਟੀ. ਬੈਂਗਣ ਇੱਕ ਟਰਾਂਸਜੀਨਿਕ (ਦੂਰ ਦੁਰਾਡੇ ਦੇ, ਅਣਸੰਬੰਧਿਤ ਜੀਵਾਂ ਦੇ ਗੁਣਾਂ ਨੂੰ ਮਿਲਾ ਕੇ ਬਣਾਈ) ਫ਼ਸਲ ਹੈ, ਜਿਸ ਨੂੰ ਬੈਂਗਣ ਕਾਣਾ ਕਰਨ ਵਾਲੀਆਂ ਸੁੰਡੀਆਂ, ਜਿੰਨ੍ਹਾਂ ਦੀ ਰੋਕਥਾਮ ਲਈ ਸਬਜ਼ੀ ਉਤਪਾਦਕ ਭਾਰਤ 'ਤੇ ਦੁਨੀਆਂ ਭਰ ਵਿੱਚ ਬਹੁਤ ਜ਼ਹਿਰੀਲੀਆਂ ਕੀਟ ਨਾਸ਼ਕ ਵਰਤਦੇ ਰਹੇ ਹਨ, ਨਹੀਂ ਲੱਗਦੀਆਂ। ਇਹ ਪਹਿਲੀ ਬੀ.ਟੀ. ਫ਼ਸਲ ਨਹੀਂ, ਇਸ ਤੋਂ ਪਹਿਲਾਂ ਬੀ.ਟੀ. ਮੱਕੀ ਅਤੇ ਬੀ.ਟੀ. ਨਰਮਾ ਦੁਨੀਆਂ ਭਰ ਵਿੱਚ ਉਗਾਈਆਂ ਜਾ ਰਹੀਆਂ ਹਨ। ਸਾਲ 2006 ਵਿੱਚ ਦੁਨੀਆਂ ਵਿੱਚ ਬੀ.ਟੀ. ਮੱਕੀ ਤੇ ਨਰਮਾ ਕ੍ਰਮਵਾਰ 165,600 ਵਰਗ ਕਿਲੋਮੀਟਰ ਤੇ 115900 ਵਰਗ ਕਿਲੋਮੀਟਰ ਜੋ ਕੁਲ ਕਾਸ਼ਤ ਦਾ 11.1% ਤੇ 33.6% ਬਣਦੀਆਂ ਹਨ, ਵਿੱਚ ਉਗਾਈਆਂ ਗਈਆਂ। ਇਹਨਾਂ ਦੇ ਅਪਣਾਉਣ ਨਾਲ ਭਾਰਤ ਅਤੇ ਦੁਨੀਆਂ ਵਿੱਚ ਜ਼ਹਿਰਾਂ ਦੇ ਛਿੜਕਾਅ ਇਹਨਾਂ ਫ਼ਸਲਾਂ 'ਤੇ ਬਹੁਤ ਘੱਟ ਕੀਤੇ ਜਾ ਰਹੇ ਹਨ। ਬੀ.ਟੀ.ਬੈਂਗਣ ਦੀ ਖੋਜ, ਫ਼ਸਲ ਸੁਧਾਰ ਤੇ ਕੀੜਿਆਂ ਦੇ ਰੋਗ ਵਿਸ਼ਿਆਂ ਵਿੱਚ ਹੋਈ ਖੋਜ ਕਾਰਨ ਸੰਭਵ ਹੋ ਸਕੀ ਹੈ।

**ਫ਼ਸਲ ਸੁਧਾਰ ਵਿੱਚ ਖੋਜ :**

ਮਨੁੱਖ ਨੇ ਤਕਰੀਬਨ ਦਸ ਹਜ਼ਾਰ ਸਾਲ ਪਹਿਲਾਂ ਖੇਤੀ ਸ਼ੁਰੂ ਕੀਤੀ, ਉਸੇ ਸਮੇਂ ਤੋਂ ਆਪਣੇ ਲਈ ਉਪਯੋਗੀ ਬੂਟਿਆਂ ਨੂੰ ਫਸਲਾਂ ਕਹਿ ਚੁਣਦਾ ਤੇ ਬਾਕੀਆਂ ਨੂੰ ਨਦੀਨ ਕਹਿ ਦੁਰਕਾਰਦਾ ਰਿਹਾ ਹੈ। ਅੱਜ ਕੱਲ੍ਹ ਉਗਾਈਆਂ ਜਾ ਰਹੀਆਂ ਫ਼ਸਲਾਂ ਨੂੰ ਮਨੁੱਖ ਨੇ ਤਕਰੀਬਨ 5,000 ਸਾਲ ਪਹਿਲਾਂ ਬੀਜਣਾ ਵੱਢਣਾ ਸ਼ੁਰੂ ਕਰ ਲਿਆ ਸੀ। ਇਹਨਾਂ ਫ਼ਸਲਾਂ ਵਿੱਚ ਵੀ ਉਸੇ ਸਮੇਂ ਤੋਂ ਉਸਨੇ ਚੰਗੇ ਗੁਣਾਂ ਵਾਲੇ ਬੂਟੇ ਚੁਣ ਕੇ ਫਸਲਾਂ ਦਾ ਝਾੜ ਤੇ ਗੁਣਤਾ ਵਧਾਉਣ ਦੇ ਯਤਨ ਕੀਤੇ ਹਨ। 19ਵੀਂ ਸਦੀ ਦੇ ਸ਼ੁਰੂ ਵਿੱਚ ਯੂਰਪ ਵਿੱਚ ਕਿਸਾਨਾਂ ਨੇ ਚੰਗੇ ਬੂਟੇ ਚੁਣ, ਉਹਨਾਂ ਬੂਟਿਆਂ ਤੋਂ ਚੰਗੀ ਕਿਸਮ ਬਣਾਉਣ ਦੀ ਕੋਸ਼ਿਸ਼ ਸ਼ੁਰੂ ਕੀਤੀ। 1836 ਵਿੱਚ ਫਰਾਂਸ ਵਿੱਚ ਜੌਹਨ ਲੀ ਕੋਰਟੀਏ ਨੇ ਇਸ ਤਰ੍ਹਾਂ ਚੁਣੇ ਬੂਟਿਆਂ ਨੂੰ ਵੱਖਰੇ ਥਾਂ ਉਗਾ ਕੇ ਉਹਨਾਂ ਦੇ ਗੁਣਾਂ ਦੀ ਸ਼ੁੱਧਤਾ ਯਕੀਨੀ ਬਣਾਉਣ ਬਾਰੇ ਲਿਖਿਆ। ਇਸੇ ਸਦੀ ਦੇ ਅੱਧ ਵਿੱਚ ਗਰੇਗਰ ਮੈਂਡਲ ਤੇ ਚਾਰਲਿਸ ਡਾਰਵਿਨ ਨੇ ਇੱਕੋ ਜਾਤੀ ਦੀਆਂ ਵੱਖਰੀਆਂ-ਵੱਖਰੀਆਂ ਕਿਸਮਾਂ ਦੇ ਆਪਸੀ ਮੇਲ ਨਾਲ ਦੋ ਕਿਸਮਾਂ ਵਿੱਚੋਂ ਇੱਕ ਕਿਸਮ ਵਿੱਚ ਚੰਗੇ ਗੁਣ ਇਕੱਠੇ ਕਰਨ ਦਾ ਰਾਹ ਪੱਧਰਾ ਕੀਤਾ। ਇਸ ਤਰ੍ਹਾਂ ਕੁਦਰਤ ਵਿੱਚ ਪਹਿਲਾਂ ਹੀ ਮੌਜੂਦ ਗੁਣਾਂ ਨੂੰ ਵਰਤ ਕੇ ਇੱਕ ਚੰਗੀ ਕਿਸਮ ਬਣਾਈ ਜਾ ਸਕਦੀ ਸੀ। ਇਸ ਤਰ੍ਹਾਂ ਦੇ ਤਰੀਕੇ ਵਰਤਦਿਆਂ ਹਾਇਬਰੈਡ (ਦੋਗਲੀਆਂ) ਕਿਸਮਾਂ ਵਗੈਰਾ ਦੀ ਵਰਤੋਂ ਨਾਲ 20ਵੀਂ ਸਦੀ ਦੇ ਸ਼ੁਰੂ ਤੋਂ ਹੀ ਫਸਲਾਂ ਦਾ ਝਾੜ ਵਧਾਉਣ ਦੇ ਯਤਨ ਕੀਤੇ ਗਏ। ਦੂਜੀ ਵੱਡੀ ਜੰਗ ਤੋਂ ਬਾਅਦ ਨਵੇਂ ਗੁਣ ਪੈਦਾ ਕਰਨ ਦੇ ਕਈ ਤਰੀਕੇ, ਜਿਸ ਤਰ੍ਹਾਂ ਇਜਾਦ ਵਿੱਚ ਆਏ, ਜਿੰਨ੍ਹਾਂ ਨਾਲ ਦੂਸਰੀਆਂ ਨੇੜਲੀਆਂ ਜਾਤੀਆਂ ਤੋਂ ਵੀ ਗੁਣ ਕਿਸੇ ਬੂਟੇ ਵਿੱਚ ਪਾਏ ਜਾ ਸਕਦੇ ਹਨ। ਫਿਰ ਇਹ ਯਤਨ ਇੱਥੋਂ ਤੱਕ ਕਾਮਯਾਬ ਹੋ ਗਏ ਕਿ ਕਿਸੇ ਵੀ ਜੀਵ ਦੇ ਗੁਣ ਕਿਸੇ ਹੋਰ ਜੀਵ, ਇੱਥੋਂ ਤੱਕ ਕਿ ਜਾਨਵਰਾਂ ਦੇ ਗੁਣ, ਬੂਟਿਆਂ ਤੇ ਇਸ ਦੇ ਉਲਟ ਤਬਦੀਲ ਕਰਨਾ ਸੰਭਵ ਹੋ ਸਕਿਆ। ਬੀ.ਟੀ. ਬੈਂਗਣ ਵੀ ਇਸੇ ਤਰ੍ਹਾਂ ਦੀ ਇੱਕ ਕਿਸਮ ਹੈ ਜਿਸ ਵਿੱਚ ਇੱਕ ਬੈਕਟੀਰੀਆ, ਬੈਸੀਲਸ ਥੁਰਿੰਜੀਐਂਨਸਸ ਦੇ ਗੁਣ (ਜੀਨ) ਬੂਟੇ ਵਿੱਚ ਤਬਦੀਲ ਕਰਕੇ ਇਹ ਕਿਸਮ ਬਣਾਈ ਗਈ ਹੈ ਜਿਸ ਨੂੰ ਬੀ.ਟੀ. ਨਰਮੇ ਵਾਂਗ ਕੋਈ ਸੁੰਡੀ ਨਹੀਂ ਲੱਗਦੀ, ਕਿਉਂਕਿ ਉਹ ਇਸ ਨੂੰ ਖਾਣ ਤੇ ਮਰ ਜਾਂਦੀ ਹੈ।

**ਬੀ.ਟੀ. ਬੈਂਗਣ ਦਾ ਪਤਾ ਕਿਸ ਤਰ੍ਹਾਂ ਲੱਗਿਆ :-** ਫਸਲਾਂ ਨੂੰ ਨੁਕਸਾਨ ਕਰਨ ਵਾਲੇ ਕੀੜਿਆਂ ਤੋਂ ਨਿਜਾਤ ਪਾਉਣ ਲਈ ਮਨੁੱਖ ਨੇ ਮੁੱਢ ਤੋਂ ਹੀ ਉਪਾਅ ਕਰਨੇ ਸ਼ੁਰੂ ਕਰ ਦਿੱਤੇ। ਕੀਟ ਨਾਸ਼ਕ ਜ਼ਹਿਰਾਂ ਦੇ ਰੋਕਥਾਮ ਦੇ ਤਰੀਕੇ ਦੇ ਤੌਰ 'ਤੇ ਆਉਣ ਤੋਂ ਪਹਿਲਾਂ ਹੀ ਕੀੜਿਆਂ ਦੇ ਕੁਦਰਤੀ ਦੁਸ਼ਮਣਾਂ, ਕੀੜਿਆਂ ਨੂੰ ਮਾਰਨ ਜਾਂ ਖਾਣ ਵਾਲੇ ਕੀੜਿਆਂ ਜਾਂ ਉਹਨਾਂ ਨੂੰ ਲੱਗਣ ਵਾਲੀਆਂ ਬਿਮਾਰੀਆਂ ਦੇ ਜਿਵਾਣੂਆਂ ਨੂੰ, ਬਾਇਓ ਕੰਟਰੋਲ ਅਤੇ ਮਾਈਕਰੋਬੀਅਲ ਕੰਟਰੋਲ (ਕੀੜਿਆਂ ਦੀਆਂ ਬਿਮਾਰੀਆਂ ਦੀ ਵਰਤੋਂ) ਦੇ ਤੌਰ 'ਤੇ ਵਰਤਣ ਦੇ ਸਫ਼ਲ ਪ੍ਰਯੋਗ ਹੋ ਚੁੱਕੇ ਸਨ। ਕੀੜੇ ਮਾਰ ਜ਼ਹਿਰਾਂ ਦੇ ਚੜ੍ਹਾਅ ਨੇ ਕੁਝ ਦੇਰ ਲਈ ਇਹਨਾਂ ਤਰੀਕਿਆਂ ਨੂੰ ਢਾਅ ਲਾਈ, ਪਰ ਛੇਤੀ ਹੀ ਜ਼ਹਿਰਾਂ ਦੇ ਬਹੁਤ ਮਾੜੇ ਪ੍ਰਭਾਵਾਂ ਨੂੰ ਵੇਖਦਿਆਂ ਇਸ ਵਿੱਚ ਸਾਇੰਸਦਾਨਾਂ ਦੀ ਫਿਰ ਤੋਂ ਦਿਲਚਸਪੀ ਵਧੀ। ਦੂਸਰੇ ਜਿਵਾਣੂਆਂ ਦੇ ਨਾਲ ਪਹਿਲੀਆਂ ਵਿੱਚ ਹੀ ਸੁੰਡੀਆਂ ਨੂੰ



ਬੈਕਟੀਰੀਆ, ਬੈਸੀਲਸ ਥੁਰਿੰਜੀਐਂਸਸ (ਬੀ.ਟੀ) ਨਾਲ ਲੱਗਣ ਵਾਲੀ ਬਿਮਾਰੀ ਤੇ ਵੀ ਖੋਜ ਹੋਈ ਤੇ ਇਸ ਬੈਕਟੀਰੀਆ ਦੀਆਂ ਫ਼ਸਲਾਂ ਤੇ ਛਿੜਕਣ ਯੋਗ, ਘੋਲ 1920 ਵਿੱਚ ਹੀ ਬਣਾ ਲਏ ਗਏ ਸਨ। ਇਹਨਾਂ ਘੋਲਾਂ ਦੀ ਕਈ ਫ਼ਸਲਾਂ ਵਿੱਚ ਸੁੰਡੀਆਂ ਨੂੰ ਰੋਕਣ ਲਈ ਸਫ਼ਲਤਾ ਨਾਲ ਵਰਤੋਂ ਵੀ ਹੋਣ ਲੱਗੀ। ਬੀ.ਟੀ. ਬੈਕਟੀਰੀਆ, ਸੁੰਡੀਆਂ ਨੂੰ ਕਿਵੇਂ ਮਾਰਦੇ ਹਨ, ਦੀ ਖੋਜ ਕਰਨ ਉਪਰੰਤ ਪਤਾ ਲੱਗਾ ਕਿ ਇਹ ਉਸਦੀ ਆਂਤੜੀ ਵਿੱਚ ਜਾ ਕੇ ਖਾਰੇ ਮਾਧਿਅਮ ਵਿੱਚ ਹੀ ਸਤਰਕ ਹੁੰਦੇ ਹਨ ਤੇ ਆਪਣੇ ਆਪ ਨੂੰ ਸੁੰਡੀਆਂ ਦੀ ਆਂਤੜੀ ਦੇ ਖਾਸ ਸੈੱਲਾਂ ਨਾਲ ਜੋੜ ਲੈਂਦੇ ਹਨ। ਉੱਥੋਂ ਵੱਧ ਕੇ ਆਂਤੜੀ ਵਿੱਚ ਮੋਰੀ ਕਰ, ਉਸਦੇ ਪੇਟ ਵਿੱਚ ਜਾ ਵੜਦੇ ਹਨ ਅਤੇ ਆਪਣਾ ਵਾਧਾ ਕਰਕੇ ਉਸਦੇ ਪੇਟ ਨੂੰ ਤਕਰੀਬਨ ਸਾਰਾ ਭਰ ਦਿੰਦੇ ਹਨ। ਕੀੜੇ ਦੀ ਮੌਤ ਬੈਕਟੀਰੀਆ ਦੁਆਰਾ ਬਣਾਈ ਜ਼ਹਿਰ, ਐਂਡੋਟੌਕਸਿਨ (ਅੰਦਰੂਨੀ ਜ਼ਹਿਰ) ਕਾਰਨ ਹੁੰਦੀ ਹੈ। ਇਸ ਬੈਕਟਰੀਆ ਦੀਆਂ ਵੱਖ-ਵੱਖ ਕਿਸਮਾਂ, ਵੱਖ-ਵੱਖ ਤਰ੍ਹਾਂ ਦੀ ਜ਼ਹਿਰ ਬਣਾਉਂਦੀਆਂ ਹਨ, ਜੋ ਵੱਖ-ਵੱਖ ਕਿਸਮ ਦੇ ਕੀੜਿਆਂ ਨੂੰ ਮਾਰਨ ਵਿੱਚ ਸਮਰੱਥ ਹਨ। ਅਗਲੇਰੀ ਖੋਜ ਤੋਂ ਬੈਕਟੀਰੀਆ ਵਿੱਚ ਕਿਹੜਾ ਜੀਨ (ਗੁਣ ਸੂਤਰ), ਜਿਸ ਰਾਹੀਂ ਕੋਈ ਇੱਕ ਗੁਣ, ਇੱਕ ਪੁਸ਼ਤ ਤੋਂ ਦੂਸਰੀ ਪੁਸ਼ਤ ਵਿੱਚ ਜਾਂਦਾ ਹੈ, ਇਹ ਐਂਡੋਟੌਕਸਿਨ ਲਈ ਜਿੰਮੇਵਾਰ ਹੈ, ਦਾ ਪਤਾ ਲਗਾ ਲਿਆ ਗਿਆ। ਇਸ ਸਮੇਂ ਪਲਾਂਟ ਬਰੀਡਿੰਗ (ਫ਼ਸਲੀ ਸੁਧਾਰ) ਵਿੱਚ ਹੋਈਆਂ ਖੋਜਾਂ ਨੇ ਇਹ ਸੰਭਵ ਬਣਾ ਦਿੱਤਾ ਕਿ ਦੂਰ ਦੁਰਾਡੇ ਦੀਆਂ ਜਾਤੀਆਂ ਵਿੱਚੋਂ ਵੀ ਕੋਈ ਇੱਕ ਗੁਣ ਲੈ ਕੇ ਦੂਸਰੀ ਜਾਤੀ ਵਿੱਚ ਬਾਇਓ ਟੈਕਨੌਲੋਜੀ ਦੁਆਰਾ ਪਾਇਆ ਜਾ ਸਕਦਾ ਸੀ। ਇਸ ਤਕਨੀਕ ਨੂੰ ਵਰਤਦਿਆਂ ਹੀ ਪਹਿਲਾਂ ਪਹਿਲ ਇਹ ਬੀ.ਟੀ. ਜੀਨ, ਸਭ ਤੋਂ ਪਹਿਲਾਂ 1985 ਵਿੱਚ ਬੈਲਜੀਅਮ ਦੀ ਪਲਾਂਟ ਜਨੈਟਿਕ ਸਿਸਟਮ ਕੰਪਨੀ ਦੁਆਰਾ ਤੰਬਾਕੂ ਵਿੱਚ ਸਫ਼ਲਤਾ ਨਾਲ ਪਾਏ ਗਏ ਅਤੇ ਇਹਨਾਂ ਬੂਟਿਆਂ ਨੂੰ ਖਾ ਕੇ ਸੁੰਡੀਆਂ ਮਰ ਜਾਂਦੀਆਂ ਸਨ। ਬਾਅਦ ਵਿੱਚ ਇਹ ਮੱਕੀ, ਨਰਮੇ ਅਤੇ ਹੁਣ ਬੈਂਗਣ ਵਿੱਚ ਵੀ ਪਾ ਲਿਆ ਗਿਆ ਹੈ।

**ਟਰਾਂਸਜੀਨਿਕ ਜੀਵਾਂ ਤੇ ਹੋਰ ਖੋਜ :**

ਖੋਜ ਉਪਰੰਤ ਅਜਿਹੇ ਬੈਕਟੀਰੀਆ ਬਣਾਏ ਜਾ ਚੁੱਕੇ ਹਨ, ਜੋ ਡਾਇਬਟੀਜ਼ (ਸ਼ੂਗਰ) ਦੇ ਇਲਾਜ਼ ਲਈ ਇਨਸੂਲਿਨ, ਬਣਾ ਸਕਦੇ ਹਨ, ਖੂਨ ਜਮਾਉਣ ਵਾਲੇ ਤੱਤ ਜੋ ਖੂਨ ਦੇ ਵਹਾਅ ਨੂੰ ਰੋਕਦੇ ਹਨ, ਬਣਾ ਸਕਦੇ ਹਨ, ਅਮਰੀਕਾ ਵਿੱਚ 2009 ਵਿੱਚ ਬੱਕਰੀ ਤੋਂ ਖੂਨ ਜਮਾਉਣ ਤੋਂ ਰੋਕਣ ਵਾਲੀ ਦਵਾਈ ਏਟਰਿੰਨ ਇਸੇ ਵਿਧੀ ਰਾਹੀਂ ਬਣਾਉਣ ਦੀ ਮੰਨਜ਼ੂਰੀ ਦਿੱਤੀ ਜਾ ਚੁੱਕੀ ਹੈ। ਬੱਕਰੀ ਤੋਂ ਮੱਕੜੀ ਦੇ ਜਾਲੇ ਵਾਲਾ ਪ੍ਰੋਟੀਨ ਆਪਣੇ ਦੁੱਧ ਵਿੱਚ ਪੈਦਾ ਕਰਨ ਦੀ ਖੋਜ ਵੀ ਹੋ ਚੁੱਕੀ ਹੈ, ਜਿਸ ਤੋਂ ਬੁਲੱਟ ਪਰੂਫ਼ ਜੈਕਟਾਂ ਲਈ ਧਾਗਾ ਬਣਾਇਆ ਜਾ ਸਕਦਾ ਹੈ। ਮੱਛੀਆਂ ਵਿੱਚ ਜੀਨ ਬਦਲਕੇ ਅਜਿਹਾ ਬਣਾਇਆ ਜਾ ਸਕਦਾ ਹੈ ਕਿ ਉਹਨਾਂ ਦਾ ਵਾਧਾ ਤੇਜ਼ੀ ਨਾਲ ਹੋਵੇ ਤੇ ਉਹ ਆਕਾਰ ਵਿੱਚ ਬਹੁਤ ਵੱਡੀਆਂ ਬਣ ਸਕਣ। ਮਨੁੱਖ ਵਿੱਚ ਜੀਨ ਇਲਾਜ ਵਿਧੀ ਰਾਹੀਂ, ਜੀਨ ਬਦਲੇ ਹੋਏ ਵਾਇਰਸ ਦੀ ਵਰਤੋਂ ਕਰਕੇ ਆਦਮੀ ਦੇ ਸੈੱਲਾਂ ਵਿਚਲੇ ਰੋਗਾਂ, ਜਿਵੇਂ ਪੱਠਿਆਂ ਦਾ ਖਤਮ ਹੋਣਾ, ਰੱਖਿਆ ਪ੍ਰਣਾਲੀ ਦੇ ਦੋਸ਼, ਰਸੌਲੀਆਂ ਤੇ ਖੂਨ ਦੇ ਸੈੱਲਾਂ ਦਾ ਦਾਤੀ ਨੁਮਾ ਹੋਣ ਕਾਰਨ ਖੂਨ ਦੀ ਕਮੀ ਦਾ ਰੋਗ, ਦੇ ਇਲਾਜ ਵਿੱਚ ਸਫ਼ਲਤਾ ਹਾਸਲ ਕੀਤੀ ਹੈ।

ਪੌਦਿਆਂ ਵਿੱਚ ਪ੍ਰਮੁੱਖ ਤੌਰ 'ਤੇ ਮੌਨਸੈਂਟੋ ਕੰਪਨੀ ਦੁਆਰਾ ਬੀ.ਟੀ. ਫ਼ਸਲਾਂ ਦੀਆਂ ਕਿਸਮਾਂ, ਨਦੀਨ ਨਾਸ਼ਕ ਜ਼ਹਿਰਾਂ ਨੂੰ ਸਹਿ ਸਕਣ ਵਾਲੀਆਂ ਫ਼ਸਲਾਂ ਕਿਸਾਨਾਂ ਤੱਕ ਜਾ ਚੁੱਕੀਆਂ ਹਨ। ਕੁਝ ਫ਼ਸਲਾਂ ਜਿੰਨ੍ਹਾਂ ਬਾਰੇ ਕਿਹਾ ਜਾ ਰਿਹਾ ਹੈ ਕਿ ਉਹਨਾਂ ਨਾਲ ਲੋਕਾਂ ਵਿੱਚ ਖੁਰਾਕੀ ਤੱਤਾਂ ਦੀ ਘਾਟ ਦਾ ਖਾਤਮਾ ਕੀਤਾ ਜਾ ਸਕਦਾ ਹੈ, ਵੀ ਬਣਾਈਆਂ ਜਾ ਚੁੱਕੀਆਂ ਹਨ, ਪਰ ਕਾਸ਼ਤ ਲਈ ਨਹੀਂ ਦਿੱਤੀਆਂ ਗਈਆਂ, ਇਹਨਾਂ ਵਿੱਚ ਅੰਤਰਰਾਸ਼ਟਰੀ ਚਾਵਲ ਖੋਜ ਕੇਂਦਰ ਦੁਆਰਾ ਬਣਾਇਆ ਗਿਆ, ਸੁਨਹਿਰੀ ਚਾਵਲ ਵੀ ਹੈ ਜਿਸ ਵਿੱਚ ਵਿਟਾਮਿਨ-ਏ ਕਾਫ਼ੀ ਮਾਤਰਾ ਵਿੱਚ ਹੈ, ਇਸੇ ਤਰ੍ਹਾਂ ਗਾਜਰਾਂ, ਜਿੰਨ੍ਹਾਂ ਵਿੱਚ ਕੈਲਸ਼ੀਅਮ ਦੀ ਮਾਤਰਾ ਕਾਫ਼ੀ ਹੈ, ਜੋ ਹੱਡੀਆਂ ਥੋਥਲੀਆਂ ਹੋਣ, ਦੇ ਰੋਗ ਤੋਂ ਬਚਾ ਸਕਦੀ ਹੈ।

**ਵਿਵਾਦ :**

ਬਹੁਤ ਲੰਬੇ ਸਮੇਂ ਤੱਕ ਯੂਰਪ ਵਿੱਚ ਟਰਾਂਸਜੀਨਿਕ ਫ਼ਸਲਾਂ ਦਾ ਵਿਰੋਧ ਹੁੰਦਾ ਰਿਹਾ, ਪਰ ਹੁਣ ਮੱਕੀ, ਸਰ੍ਹੋਂ, ਸੋਇਆਬੀਨ ਤੇ ਵੜੇਵਿਆਂ ਦੇ ਤੇਲ ਸਮੇਤ ਕਈ ਫ਼ਸਲਾਂ ਤੋਂ ਬਣਾਈਆਂ ਵਸਤਾਂ ਵੇਚਣ ਦੀ ਮੰਨਜ਼ੂਰੀ ਦਿੱਤੀ ਜਾ ਚੁੱਕੀ ਹੈ। ਕਿੰਨ੍ਹਾਂ ਵਸਤਾਂ ਨੂੰ ਮਨਜ਼ੂਰੀ ਮਿਲ ਚੁੱਕੀ ਹੈ, ਦੀ ਲਿਸਟ ਕਮਿਸ਼ਨ ਦੀ ਖੁਰਾਕ ਸੁਰੱਖਿਆ ਬਾਰੇ ਸਾਈਟ 'ਤੇ ਵੇਖੀ ਜਾ ਸਕਦੀ ਹੈ। ਇੰਗਲੈਂਡ ਜਿੱਥੇ ਇਹਨਾਂ ਦਾ ਕਰੜਾ ਵਿਰੋਧ ਹੋਇਆ, ਵਿੱਚ ਬੇਸ਼ੱਕ ਸਰਕਾਰ ਵੱਲੋਂ ਮੱਕੀ ਬੀਜਣ ਦੀ ਮੰਨਜ਼ੂਰੀ ਦੇ ਦਿਤੀ ਹੈ ਪ੍ਰੰਤੂ ਕਈ ਵੱਡੇ ਸਟੋਰਾਂ ਤੋਂ ਇਨ੍ਹਾਂ ਨੂੰ ਵੇਚਣ ਤੋਂ ਇਨਕਾਰ ਕਰ ਦਿੱਤਾ ਹੈ, ਕਿਉਂਕਿ ਉੱਥੇ ਇਹਨਾਂ ਦੇ ਖਿਲਾਫ਼ ਵੱਡੇ ਪੱਧਰ 'ਤੇ ਪ੍ਰਚਾਰ ਕੀਤਾ ਗਿਆ। ਕਾਨੂੰਨ ਮੁਤਾਬਿਕ ਵੇਚਣ ਵਾਲੇ ਨੂੰ ਹਰ ਇੱਕ ਵਸਤੂ ਤੇ ਲੇਬਲ ਲਾਉਣਾ ਪੈਂਦਾ ਹੈ ਕਿ ਇਸ ਵਿੱਚ ਜੀ ਐਮ ਫ਼ਸਲ ਤੋਂ

ਲਿਆ ਗਿਆ ਪਦਾਰਥ ਹੈ।

**ਬੀ.ਟੀ. ਬੈਂਗਣ ਦਾ ਸਾਈਡ ਇਫ਼ੈਕਟ :**

ਅਜੋਕੀ ਸਾਇੰਸ ਦੀ ਖੋਜ ਨੂੰ ਵੇਖਦਿਆਂ ਬੀ.ਟੀ. ਬੈਂਗਣ ਵਿੱਚ, ਜੋ ਇਸ ਜੀਨ ਕਾਰਨ ਜ਼ਹਿਰੀਲਾ ਤੱਤ ਹੋ ਸਕਦਾ ਹੈ, ਉਹ ਐਂਡੋਟੌਕਸਿਨ (ਅੰਦਰੂਨੀ ਜ਼ਹਿਰ) ਹੈ। ਇਹ ਇੱਕ ਪ੍ਰੋਟੀਨ ਹੈ ਜੋ ਕੀੜੇ ਦੀ ਆਂਤੜੀ ਵਿੱਚ ਜਾ ਕੇ ਜ਼ਹਿਰੀਲਾ ਬਣਦਾ ਹੈ, ਕਿਉਂਕਿ ਉਸਦੀ ਆਂਤੜੀ ਦੇ ਬਹੁਤ ਖਾਰੇ ਵਾਤਾਵਰਨ ਵਿੱਚ ਇਸ ਦੇ ਤਿੰਨ ਟੋਟੇ ਹੋ ਜਾਂਦੇ ਹਨ, ਜੋ ਉਸਦੀ ਆਂਤੜੀ ਦੇ ਖਾਸ ਸੈੱਲਾਂ ਦੇ ਖਾਸ ਥਾਂ 'ਤੇ ਆਪਣੇ ਆਪ ਨੂੰ ਜੋੜ ਸਕਦੇ ਹਨ ਤੇ ਫਿਰ ਉਸ ਦੇ ਸੈੱਲ ਦੀ ਬਾਹਰੀ ਦਿਵਾਰ ਨੂੰ ਤੋੜ ਦਿੰਦੇ ਹਨ ਅਤੇ ਆਂਤੜੀਆਂ ਵਿੱਚ ਮੋਰੀਆਂ ਕਰ ਦਿੰਦੇ ਹਨ। ਜਿਸ ਤਰੀਕੇ ਨਾਲ ਪੰਜਾਬ ਵਿੱਚ ਬੈਂਗਣ ਦੀ ਕਾਸ਼ਤ ਕੀਤੀ ਜਾ ਰਹੀ ਹੈ, ਉਸ ਵਿੱਚ ਵੱਡੇ ਪੱਧਰ 'ਤੇ ਇਸ ਫ਼ਸਲ 'ਤੇ ਕੀਟ ਨਾਸ਼ਕਾਂ ਦਾ ਸਪਰੇਅ ਕੀਤਾ ਜਾਂਦਾ ਹੈ। ਮੈਂ ਖੁਦ ਮਲੇਰ ਕੋਟਲੇ ਦੇ ਇਲਾਕੇ ਵਿੱਚ ਇੱਕ ਕਿਸਾਨ ਨੂੰ ਹਰ ਬੈਂਗਣ ਦੇ ਬੂਟੇ ਦੀਆਂ ਜੜ੍ਹਾਂ ਵਿੱਚ ਚਮਚਾ-ਚਮਚਾ ਫੋਰੇਟ ਜ਼ਹਿਰ ਪਾਉਂਦੇ ਤੱਕਿਆ, ਪੁੱਛਣ 'ਤੇ ਉਹ ਕਹਿਣ ਲੱਗਾ, ਕਿ ਇਸ ਬਿਨਾਂ ਤਾਂ ਬੈਂਗਣ ਕਾਣੇ ਹੀ ਹੁੰਦੇ ਹਨ, ਤੇ ਇਸ ਜ਼ਹਿਰ ਨਾਲ ਇਹ ਬੜੇ ਵਧੀਆ ਰੰਗ ਦੇ ਪੱਕਦੇ ਹਨ। ਬੀ.ਟੀ. ਦੀ ਜ਼ਹਿਰ ਤਾਂ ਸਾਇੰਸ ਮੁਤਾਬਿਕ ਖਤਰਨਾਕ ਨਹੀਂ, ਪਰ ਕੀਟਨਾਸ਼ਕ ਤੇ ਉਹ ਵੀ ਫੋਰੇਟ ਜਿਹੇ, ਪੱਕੇ ਤੌਰ 'ਤੇ ਖ਼ਤਰਨਾਕ ਹਨ, ਜਿੰਨ੍ਹਾਂ ਦੀ ਵਰਤੋਂ ਇਸ ਨਾਲ ਬਹੁਤ ਘਟੇਗੀ। ਸਾਲ 2007 ਵਿੱਚ ਗਰੀਨਪੀਸ ਸੰਸਥਾ ਜੋ ਬੀ.ਟੀ. ਟੈਕਨੌਲੋਜੀ ਦੀ ਵਿਰੋਧੀ ਹੈ, ਨੇ ਅੰਕੜੇ ਪੇਸ਼ ਕੀਤੇ ਕਿ ਜਿੰਨ੍ਹਾਂ ਚੂਹਿਆਂ ਨੂੰ ਬੀ.ਟੀ. ਜੀਨ ਵਾਲੀ ਮੱਕੀ ਖੁਆਈ ਗਈ, ਉਹਨਾਂ ਦੇ ਜਿਗਰ ਵਿੱਚ ਥੋੜਾ ਮਾੜਾ ਅਸਰ ਵੇਖਿਆ ਗਿਆ, ਪ੍ਰੰਤੂ ਯੂਰਪ ਦੀ ਖੁਰਾਕ ਸੁਰੱਖਿਆ ਆਥਰਟੀ ਨੇ ਉਹਨਾਂ ਹੀ ਅੰਕੜਿਆਂ ਨੂੰ ਵੇਖ ਕੇ ਕਿਹਾ ਕਿ ਇਹ ਕੋਈ ਜੀਵਕ ਮਹੱਤਵ ਨਹੀਂ ਰੱਖਦੀਆਂ।

**ਵਿਰੋਧ ਦੇ ਆਧਾਰ**

1. ਕੁਝ ਗਰੁੱਪਾਂ ਦਾ ਵਿਚਾਰ ਹੈ ਕਿ ਕਰੋੜਾਂ ਸਾਲਾਂ ਵਿੱਚ ਬਣੇ ਜੀਵਾਂ ਦੇ ਇਸ ਤਰ੍ਹਾਂ ਦੀਆਂ ਅਚਾਨਕ ਤਬਦੀਲੀਆਂ ਕਰਕੇ ਮਨੁੱਖ ਕੁਦਰਤ ਨਾਲ ਖਿਲਵਾੜ ਕਰ ਰਿਹਾ ਹੈ, ਜਿਸ ਨੂੰ ਬਰਦਾਸ਼ਤ ਨਹੀਂ ਕੀਤਾ ਜਾ ਸਕਦਾ।

2. ਕੁਝ ਧਾਰਮਿਕ ਸੰਸਥਾਵਾਂ ਵੀ ਇਸੇ ਤਰ੍ਹਾਂ ਦਾ ਇਤਰਾਜ਼ ਕਰਦੀਆਂ ਹਨ ਕਿ ਇਹ ਪ੍ਰਮਾਤਮਾ ਦੇ ਬਣਾਏ ਜੀਵਾਂ ਨਾਲ ਖਿਲਵਾੜ ਹੈ।

3. ਕੁਝ ਗਰੁੱਪਾਂ ਦਾ ਵਿਸ਼ਵਾਸ ਹੈ ਕਿ ਅਜੋਕੀ ਸਾਇੰਸ ਵਿੱਚ ਇਹਨਾਂ ਤਬਦੀਲੀਆਂ ਦੇ ਦੂਰਦਰਸ਼ੀ ਨਤੀਜੇ ਵੇਖਣ ਦੀ ਯੋਗਤਾ ਨਹੀਂ, ਸੋ ਹੋ ਸਕਦਾ ਹੈ ਕਿ ਲੰਬੇ ਸਮੇਂ ਬਾਅਦ ਕੋਈ ਅਣਜਾਣੇ ਨੁਕਸਾਨ ਹੋ ਜਾਣ, ਜਿੰਨ੍ਹਾਂ ਦਾ ਉਸ ਸਮੇਂ ਕੋਈ ਉਪਾਅ ਨਹੀਂ ਹੋ ਸਕੇਗਾ।

4. ਇਹਨਾਂ ਕਿਸਮਾਂ ਵਿੱਚ ਸੁੰਡੀਆਂ ਵਿੱਚ ਬੀ.ਟੀ. ਫ਼ਸਲ ਪ੍ਰਤੀ ਸਹਿਣਸ਼ੀਲਤਾ ਆ ਸਕਦੀ ਹੈ। ਹਾਂ ਇਹ ਸੰਭਵ ਹੈ, ਪਰੰਤੂ ਇਸ ਨੂੰ ਇਸੇ ਫ਼ਸਲ ਦੇ ਨਾਲ ਬਿਨਾਂ ਬੀ.ਟੀ ਵਾਲੀਆਂ ਉਸੇ ਫ਼ਸਲ ਦੀਆਂ ਲਾਈਨਾਂ ਲਾ ਕੇ ਕਾਫ਼ੀ ਸਾਲ ਅੱਗੇ ਪਾਇਆ ਜਾ ਸਕਦਾ ਹੈ।

5. ਫ਼ਸਲ ਤੇ ਨਵੇਂ ਕੀੜੇ ਹਾਨੀਕਾਰਕ ਗਿਣਤੀ ਤੱਕ ਵੱਧ ਕੇ ਨਵੀਂ ਸਮੱਸਿਆ ਪੈਦਾ ਕਰ ਸਕਦੇ ਹਨ। ਇਹ ਸੰਭਵ ਹੈ, ਨਰਮੇਂ ਵਿੱਚ ਵੀ ਵੇਖਿਆ ਗਿਆ ਹੈ ਕਿ ਬੀ.ਟੀ. ਫਸਲ ਤੇ ਮਿਲੀ ਬੱਗ ਨਵੇਂ ਹਾਨੀਕਾਰਕ ਕੀੜੇ ਦੇ ਰੂਪ ਵਿੱਚ ਆਈ ਹੈ। ਪਰ ਆਮ ਕਰਕੇ ਰਸ ਚੂਸਣ ਵਾਲੇ ਕੀੜੇ ਵਧਦੇ ਹਨ, ਉਹਨਾਂ ਦੀ ਰਸਾਇਣਿਕ ਰੋਕਥਾਮ ਸੁੰਡੀਆਂ ਨਾਲੋਂ ਕਰਨੀ ਸੌਖੀ ਹੈ।

6. ਇਸ ਤਕਨੀਕ ਤੇ ਫ਼ਸਲਾਂ ਵਿੱਚ ਬਹੁ-ਕੌਮੀ ਕੰਪਨੀ ਮੌਨਸੈਂਟੋ ਦਾ ਤਕਰੀਬਨ ਏਕਾ ਅਧਿਕਾਰ ਹੈ, ਇਹ ਗੱਲ ਜ਼ਰੂਰ ਸੋਚਣ ਲਈ ਮਜ਼ਬੂਰ ਕਰਦੀ ਹੈ, ਕਿਉਂਕਿ ਆਮ ਕਿਸਾਨਾਂ ਨੂੰ ਇਹ ਤਕਨੀਕ (ਬੀਜ਼) ਮਹਿੰਗੀ ਮਿਲੇਗੀ। ਭਾਰਤ ਵਿੱਚ ਵੀ ਉਹ ਇਸ ਨੂੰ ਮਾਈਕੋ ਨਾਲ ਅੱਧੋ ਅੱਧ ਹਿੱਸੇ ਨਾਲ ਵੇਚ ਰਹੀ ਹੈ। ਉਸਦੇ ਇੱਕ ਵਾਰ ਟਰਮੀਨੇਟਰ ਜੀਨ (ਜਿਸ ਨਾਲ ਫ਼ਸਲ ਤੋਂ ਪੈਦਾ ਹੋਣ ਵਾਲੇ ਬੀਜ ਨੂੰ ਉੱਗਣ ਤੋਂ ਰੋਕਿਆ ਜਾ ਸਕਦਾ ਹੈ) ਖਰੀਦਣ 'ਤੇ ਕਾਫ਼ੀ ਦੁਨੀਆਂ ਵਿੱਚ ਰੌਲਾ ਪਿਆ ਸੀ, ਕਿਉਂਕਿ ਇਸ ਨਾਲ ਕਿਸੇ ਕੰਪਨੀ ਦੇ ਹੱਥ ਬੀਜ ਕੰਟਰੋਲ ਕਰਨ ਦਾ ਸਾਧਨ ਆ ਜਾਣਾ ਸੀ ਅਤੇ ਨਾਲ ਹੀ, ਜੇਕਰ ਅਜਿਹਾ ਜੀਨ ਕੁਦਰਤ ਵਿੱਚ ਖਿੰਡ ਜਾਵੇ ਤਾਂ ਕਿਸੇ ਫ਼ਸਲ ਦਾ ਖਾਤਮਾ ਵੀ ਕਰ ਸਕਦਾ ਹੈ। ਦੁਨੀਆਂ ਵਿਚਲਾ ਵਿਰੋਧ ਵੇਖ ਕੇ ਮੌਨਸੈਂਟੋ ਨੇ ਇਸ ਜੀਨ ਨੂੰ ਨਾ ਵਰਤਣ ਦਾ ਭਰੋਸਾ ਦਿੱਤਾ ਸੀ। ਮੁਨਾਫਾ ਪੱਖੀ ਖੋਜ ਦਾ ਕਾਰਨ ਦੁਨੀਆਂ ਭਰ ਵਿੱਚ ਸਰਕਾਰੀ ਪੱਧਰ 'ਤੇ ਕੰਮ ਕਰ ਰਹੀਆਂ ਯੂਨੀਵਰਸਿਟੀਆਂ 'ਤੇ ਖੋਜ ਸੰਸਥਾਵਾਂ ਨੂੰ ਦਿੱਤੀਆਂ ਜਾ ਰਹੀਆਂ ਸਹੂਲਤਾਂ, ਫੰਡਾਂ ਵਿੱਚ ਲਗਾਤਾਰ ਕੀਤੀ ਜਾ ਰਹੀ ਕਮੀ ਹੈ। ਇਸ ਤਰ੍ਹਾਂ ਖੋਜ ਆਮ ਤੇ ਛੋਟੇ ਕਿਸਾਨਾਂ ਲਈ ਸੇਧਤ ਕਰਨ ਦੀ ਥਾਂ ਬਹੁਕੌਮੀ ਕੰਪਨੀਆਂ ਦੇ ਹੱਥਾਂ ਵਿੱਚ ਜਾ ਰਹੀ ਹੈ, ਜਿੰਨ੍ਹਾਂ ਦਾ ਇੱਕੋ ਇੱਕ ਮਕਸਦ ਵੱਧ ਤੋਂ ਵੱਧ ਮੁਨਾਫ਼ਾ ਕਮਾਉਣਾ ਹੈ ਨਾ ਕਿ ਇਸ ਵਿਧੀ ਨੂੰ ਮਾਨਤਾ ਦੀ ਸੇਵਾ ਵਿੱਚ ਲਾਉਣਾ ਹੈ। ❑❑

drbssekhon@yahoo.ca



# ਮਨੋਰੋਗ ਮਾਹਿਰ ਦੀ ਕਲਮ 'ਤੋਂ



ਡਾ. ਬਲਵੰਤ ਸਿੱਧੂ

**? ਮੈਨੂੰ ਧਾਤ ਰੋਗ ਹੈ ਅਤੇ ਕਦੇ ਕਦਾਈਂ ਸੁਪਨ-ਦੋਸ਼ ਵੀ ਹੋ ਜਾਂਦਾ ਹੈ। ਮੈਂ ਬਹੁਤ ਪ੍ਰੇਸ਼ਾਨ ਹਾਂ। ਠੀਕ ਸੁਝਾਅ ਦਿਓ।**

**ਚੰਡੀਗੜ੍ਹ ਤੋਂ ਇੱਕ ਪਾਠਕ**

➢ ਤੁਸੀਂ ਇੱਕ ਬਹੁਤ ਹੀ ਅਹਿਮ ਵਿਸ਼ੇ ਬਾਰੇ ਸੁਆਲ ਪੁੱਛਿਆ ਹੈ। ਇਹ ਇੱਕ ਅਜਿਹਾ ਵਿਸ਼ਾ ਹੈ ਜਿਸਦੇ ਬਾਰੇ ਆਮ ਲੋਕਾਂ ਨੂੰ ਪੜ੍ਹਾਈ ਦੇ ਦੌਰਾਨ ਕੋਈ ਵੀ ਜਾਣਕਾਰੀ ਨਹੀਂ ਮਿਲਦੀ। ਉਂਜ ਇਹ ਕਿੰਨੀ ਹੈਰਾਨੀ ਤੇ ਦੁੱਖ ਵਾਲੀ ਗੱਲ ਹੈ ਕਿ ਜੋ ਵਿਸ਼ਾ ਸਾਡੀ ਸਭ ਦੀ ਜ਼ਿੰਦਗੀ ਨੂੰ ਛੂੰਹਦਾ ਹੈ, ਸਕੂਲ ਜਾਂ ਕਾਲਜਾਂ ਵਿਚ ਕਿਸੇ ਵੀ ਵਿਸ਼ੇ ਵਿੱਚ ਪੜ੍ਹਾਇਆ ਨਹੀਂ ਜਾਂਦਾ। ਇਹੀ ਕਾਰਣ ਹੈ ਕਿ ਸਹੀ ਜਾਣਕਾਰੀ ਦੀ ਘਾਟ ਕਾਰਣ ਇਸ ਵਿਸ਼ੇ ਬਾਰੇ ਸਭ ਤੋਂ ਵੱਧ ਗ਼ਲਤ ਧਾਰਨਾਵਾਂ ਪ੍ਰਚਲਿਤ ਹਨ। ਆਓ ਅੱਜ ਆਪਾਂ ਇਸ ਵਿਸ਼ੇ ਬਾਰੇ ਵਿਸਤਾਰ ਪੂਰਵਕ ਚਾਨਣਾ ਪਾਈਏ।

'ਧਾਤ' ਸ਼ਬਦ ਸੰਸਕ੍ਰਿਤ ਭਾਸ਼ਾ ਦੇ ਸ਼ਬਦ 'ਧਾਤੂ' ਤੋਂ ਲਿਆ ਗਿਆ ਹੈ। ਜਿਸਦਾ ਮਤਲਬ ਧਾਤ (ਮੈਟਲ), ਜੀਵਨ ਅੰਮ੍ਰਿਤ ਜਾਂ ਅਰਕ ਆਦਿ ਹੈ। ਇਸ ਅਖੌਤੀ 'ਧਾਤੂ ਰੋਗ' ਦਾ ਜ਼ਿਕਰ ਪੁਰਾਤਨ ਗ੍ਰੰਥ 'ਸੁਸ਼ਰੁਤਾ-ਸੰਹਿਤਾ' ਵਿੱਚ ਵੀ ਆਉਂਦਾ ਹੈ, ਜਿੱਥੇ ਇਸ ਨੂੰ 'ਸ਼ੁਕਰ-ਮੇਰ' (ਪਿਸ਼ਾਬ ਨਾਲ ਵੀਰਜ ਦਾ ਜਾਣਾ) ਦੇ ਨਾਮ ਨਾਲ ਬਿਆਨ ਕੀਤਾ ਗਿਆ ਹੈ। ਇਸ ਲਈ ਇਹ ਜਾਹਰ ਹੈ ਕਿ ਪੁਰਾਤਨ ਸਮੇਂ ਤੋਂ ਹੀ ਲੋਕਾਂ ਵਿੱਚ ਇਹ ਅੰਧ-ਵਿਸ਼ਵਾਸ ਪ੍ਰਚਲਿਤ ਹੈ ਕਿ ਵੀਰਜ ਬਹੁਤ ਹੀ ਕੀਮਤੀ ਧਾਤ ਹੈ ਅਤੇ ਇਸ ਨੂੰ ਜਾਇਆ ਨਹੀਂ ਹੋਣ ਦੇਣਾ ਚਾਹੀਦਾ। ਲੋਕਾਂ ਵਿੱਚ ਅੰਧ-ਵਿਸ਼ਵਾਸ ਪ੍ਰਚਲਿਤ ਹੈ ਕਿ ਭੋਜਨ ਦੀਆਂ ਚਾਲੀ ਬੁਰਕੀਆਂ ਤੋਂ ਇੱਕ ਬੂੰਦ ਖ਼ੂਨ ਬਣਦਾ ਹੈ, ਤੇ ਖ਼ੂਨ ਦੀਆਂ ਚਾਲੀ ਬੂੰਦਾਂ ਤੋਂ ਇੱਕ ਬੂੰਦ 'ਹੱਡੀਆਂ ਦੀ ਮੱਜਾ' ਬਣਦੀ ਹੈ, ਤੇ ਚਾਲੀ ਬੂੰਦ ਹੱਡੀਆਂ ਦੀ ਮੱਜਾ ਤੋਂ ਇੱਕ ਬੂੰਦ ਵੀਰਜ ਬਣਦਾ ਹੈ। ਇਸ ਤਰ੍ਹਾਂ ਇਸ ਪ੍ਰਚਲਿਤ ਅੰਧ-ਵਿਸ਼ਵਾਸ ਅਨੁਸਾਰ ਵੀਰਜ ਬੇਸ਼ ਕੀਮਤੀ ਚੀਜ ਹੈ ਅਤੇ ਇਸ ਵਿੱਚ ਬਹੁਤ ਸ਼ਕਤੀ ਹੈ। ਵਿਗਿਆਨਕ ਦ੍ਰਿਸ਼ਟੀਕੋਣ ਤੋਂ ਅਸਲ ਵਿੱਚ ਇਹ ਧਾਰਣਾ ਬਿਲਕੁਲ ਗ਼ਲਤ ਤੇ ਬੇ ਬੁਨਿਆਦ ਹੈ। ਵੀਰਜ ਵੀ ਸ਼ਰੀਰ ਦੇ ਕਿਸੇ ਹੋਰ ਤਰਲ-ਪਦਾਰਥ ਜਿਵੇਂ ਥੁੱਕ, ਜਾਂ ਖ਼ੂਨ ਆਦਿ ਵਾਂਗ ਇੱਕ ਸਰੀਰਿਕ ਤਰਲ (BODY-FLUID) ਹੀ ਹੈ ਕੁੱਝ ਹੋਰ ਨਹੀਂ। ਹਾਂ ਇਹ ਗੱਲ ਵੱਖਰੀ ਹੈ ਕਿ ਨਸਲ ਵਾਧਾ ਕਰਨ ਵਿੱਚ ਇਸਦੀ ਬਹੁਤ ਹੀ ਮਹੱਤਵਪੂਰਨ ਭੂਮਿਕਾ ਹੈ। ਪੁਰਾਣੇ ਸਮੇਂ ਵਿੱਚ ਵਿਗਿਆਨਕ ਜਾਣਕਾਰੀ ਨਾ ਹੋਣ ਕਾਰਣ ਬਹੁਤ ਸਾਰੇ ਵਿਚਾਰਵਾਨਾਂ ਨੇ ਵੀ ਇਸ ਬਾਰੇ ਅੰਧ-ਵਿਸ਼ਵਾਸਾਂ ਨੂੰ ਬੜਾਵਾ ਦਿੱਤਾ ਸੀ।

ਇਹੀ ਕਾਰਣ ਹਨ ਕਿ ਸ਼ੁਰੂ ਤੋਂ ਹੀ ਮਨੁੱਖੀ ਸਮਾਜ ਅੰਦਰ ਨੌਜੁਆਨਾਂ ਨੂੰ 'ਬ੍ਰਹਮ-ਚਰਸ' ਦਾ ਪਾਲਣ ਕਰਨ ਦੀ ਸਿੱਖਿਆ ਦਿੱਤੀ ਜਾਂਦੀ ਰਹੀ ਹੈ ਅਤੇ 'ਹਸਤ-ਮੈਥੁਨ' (MASTURBATION) ਦੀ ਮਨਾਹੀ ਰਹੀ ਹੈ। ਵੱਖ-ਵੱਖ ਧਰਮਾਂ ਨੇ ਵੀ ਹਸਤ-ਮੈਥੁਨ ਦੀ ਸਖ਼ਤ ਵਿਰੋਧਤਾ ਕੀਤੀ ਹੈ। ਬੇਸ਼ੱਕ ਪੱਛਮੀ ਦੇਸ਼ਾਂ ਵਿੱਚ ਅੱਜ-ਕੱਲ੍ਹ 'ਧਾਤ-ਰੋਗ' ਬਾਰੇ ਕੋਈ ਅੰਧ-ਵਿਸ਼ਵਾਸ ਪ੍ਰਚਲਿਤ ਨਹੀਂ ਹਨ ਪਰ ਪੁਰਾਣੇ ਸਮਿਆਂ ਵਿੱਚ ਉੱਥੇ ਵੀ ਇਹ ਰਹੇ ਹਨ। ਵਿੱਦਿਆ ਅਤੇ ਵਿਗਿਆਨ ਦੇ ਪਸਾਰੇ ਨਾਲ ਪੱਛਮੀ ਦੇਸ਼ ਇਨ੍ਹਾਂ ਅੰਧ-ਵਿਸ਼ਵਾਸਾਂ ਤੋਂ ਨਿਜਾਤ ਪਾ ਚੁੱਕੇ ਹਨ। ਪਰ ਭਾਰਤੀ ਉਪ ਮਹਾਂਦੀਪ ਅਤੇ ਏਸ਼ੀਆ ਦੇ ਹੋਰ ਦੇਸ਼ਾਂ ਵਿੱਚ ਅਜੇ ਵੀ ਇਹ ਅੰਧ-ਵਿਸ਼ਵਾਸ ਪ੍ਰਚਲਿਤ ਹਨ। ਚੀਨ ਵਿੱਚ 'ਧਾਤ ਰੋਗ' ਨੂੰ 'ਸ਼ੈਨ-ਕੁਈ' ਨਾਂ ਨਾਲ ਜਾਣਿਆ ਜਾਂਦਾ ਹੈ।

'ਧਾਤ' ਜਾਂ ਅਖੌਤੀ 'ਧਾਤ-ਰੋਗ' ਅਸਲ ਵਿੱਚ ਹੈ ਕੀ? ਇਸ ਵਿੱਚ ਅਕਸਰ ਹੀ ਅਣਜਾਣ ਜਾਂ ਗ਼ਲਤ ਫਹਿਮੀ ਦੇ ਸ਼ਿਕਾਰ ਨੌਜੁਆਨ ਸ਼ਿਕਾਇਤ ਕਰਦੇ ਹਨ ਕਿ ਉਨ੍ਹਾਂ ਨੂੰ ਕਮਜ਼ੋਰੀ, ਥਕਾਨ ਜਾਂ ਘਬਰਾਹਟ ਹੁੰਦੀ ਹੈ, ਜਿਸਦਾ ਕਾਰਣ ਉਹ ਦਸਦੇ ਹਨ ਕਿ ਉਨ੍ਹਾਂ ਦੇ ਪਿਸ਼ਾਬ ਕਰਨ ਵੇਲੇ ਵੀਰਜ ਵੀ ਪਿਸ਼ਾਬ ਨਾਲ ਨਿਕਲਦਾ ਹੈ। ਵਿਸਥਾਰ ਨਾਲ ਪੁੱਛੇ ਜਾਣ ਤੇ ਜ਼ਿਆਦਾਤਰ ਜੁਆਬ ਮਿਲਦਾ ਹੈ ਕਿ ਪਿਸ਼ਾਬ ਕਦੇ ਚਿੱਟੇ ਰੰਗ ਵਿੱਚ (ਦੂਧੀਆ) ਹੁੰਦਾ ਹੈ ਜਾਂ ਲੇਸਲਾ ਹੁੰਦਾ ਹੈ। ਜ਼ਿਆਦਾਤਰ ਇਨ੍ਹਾਂ ਨੌਜੁਆਨਾ ਦੇ ਪਿਸ਼ਾਬ ਟੈਸਟ ਕਰਨ ਤੋਂ ਪਤਾ ਚਲਦਾ ਹੈ ਕਿ ਉਨ੍ਹਾਂ ਦੇ ਪਿਸ਼ਾਬ ਵਿੱਚ ਕਿਸੇ ਵੀ ਕਿਸਮ ਦਾ ਕੋਈ ਨੁਕਸ ਨਹੀਂ ਹੁੰਦਾ। ਚਿੱਟਾ ਰੰਗ ਕੁੱਠ ਲੂਣਾਂ (SALTS) ਦੇ ਜ਼ਿਆਦਾ ਮਾਤਰਾ ਵਿੱਚ ਪਿਸ਼ਾਬ ਰਾਹੀਂ ਨਿਕਲਣ ਨਾਲ ਹੋ ਸਕਦਾ ਹੈ ਜੋ ਕਿ ਬਿਲਕੁਲ ਕੁਦਰਤੀ ਹੈ ਤੇ ਕਿਸੇ ਰੋਗ ਦਾ ਲੱਛਣ ਨਹੀਂ ਹੈ। ਜ਼ੋਰ ਲਗਾ ਕੇ ਪਿਸ਼ਾਬ ਕਰਨ ਨਾਲ ਕਦੇ-ਕਦੇ ਵੀਰਜ ਦੇ ਕੁੱਠ ਕਤਰੇ ਵੀ ਖ਼ਾਰਜ ਹੋ ਸਕਦੇ ਹਨ। ਇਸ ਤੋਂ ਬਿਨ੍ਹਾਂ ਕਿਸੇ ਵੀ ਕਾਰਣ ਕਰਕੇ ਕਾਮ-ਉਤੇਜਨਾ ਕਾਰਣ ਜਿਵੇਂ ਕਿ ਅਸ਼ਲੀਲ ਸਾਹਿਤ ਪੜ੍ਹਨ ਨਾਲ ਜਾਂ ਕਾਮ-ਭੜਕਾਊ ਫੋਟੋਆਂ ਆਦਿ ਦੇਖਣ ਨਾਲ ਕਾਮ-ਉਤੇਜਨਾ ਕਾਰਣ ਵੀ ਕੁੱਝ ਦੇਰ ਬਾਅਦ ਪਿਸ਼ਾਬ ਕਰਨ ਵੇਲੇ ਪਿਸ਼ਾਬ ਅੰਦਰ ਲੇਸਲਾਪਨ ਆਦਿ ਹੋ ਸਕਦਾ ਹੈ, ਜੋ ਕੁਦਰਤੀ ਹੈ। ਇਸ ਲਈ

ਇਹ ਗੱਲ ਸਪੱਸ਼ਟ ਹੋਣੀ ਚਾਹੀਦੀ ਹੈ ਕਿ 'ਧਾਤ-ਰੋਗ' ਅਸਲ ਵਿੱਚ ਕੋਈ ਰੋਗ ਨਹੀਂ ਹੈ, ਪਰ ਇਸ ਬਾਰੇ ਗ਼ਲਤ ਫਹਿਮੀਆਂ ਹੋਣ ਕਾਰਨ, ਫ਼ਿਕਰ ਜਾਂ ਚਿੰਤਾ ਹੋਣ ਕਾਰਣ, ਬਹੁਤ ਸਾਰੇ ਨੌਜੁਆਨ ਉਦਾਸੀ ਰੋਗ ਜਾਂ ਚਿੰਤਾ ਰੋਗ ਦੇ ਸ਼ਿਕਾਰ ਹੋ ਜਾਂਦੇ ਹਨ ਅਤੇ ਕਮਜ਼ੋਰੀ ਅਤੇ ਘਬਰਾਹਟ ਜਾਂ ਉਦਾਸੀ ਜਾਂ ਸੈਕਸ ਦੀ ਕਮਜ਼ੋਰੀ ਦੀ ਸ਼ਿਕਾਇਤ ਕਰਦੇ ਹਨ। ਉਹ ਅਖ਼ੌਤੀ ਸੈਕਸ ਸਪੈਸ਼ਲਿਸਟਾਂ ਤੇ ਨੀਮ-ਹਕੀਮਾਂ ਕੋਲ ਜਾਂਦੇ ਹਨ ਤੇ ਉਨ੍ਹਾਂ ਦੀ ਲੁੱਟ-ਖਸੁੱਟ ਦਾ ਸ਼ਿਕਾਰ ਹੁੰਦੇ ਹਨ। ਅਖੌਤੀ ਸੈਕਸ ਸਪੈਸਲਿਸ਼ਟਾਂ ਦੇ ਚੁੰਗਲ ਵਿੱਚ ਫਸੇ ਨੌਜੁਆਨ ਹੌਲੀ-ਹੌਲੀ ਸੱਚਮੁੱਚ ਕਿਸੇ ਨਾ ਕਿਸੇ ਹੋਰ ਬਿਮਾਰੀ ਜਾਂ ਮਨੋਰੋਗ ਦਾ ਸ਼ਿਕਾਰ ਹੋ ਜਾਂਦੇ ਹਨ ਤੇ ਭਟਕਦੇ ਰਹਿੰਦੇ ਹਨ। ਧਾਤ ਰੋਗ ਬਾਰੇ ਸਹੀ ਜਾਣਕਾਰੀ ਹਾਸਲ ਕਰਕੇ ਨੌਜੁਆਨ ਬੇਫ਼ਿਕਰ ਸਵਸਥ ਜੀਵਨ ਜੀਅ ਸਕਦੇ ਹਨ।

ਇੱਥੇ ਇੱਕ ਹੋਰ ਗੱਲ ਜਾਣ ਲੈਣੀ ਬਹੁਤ ਜ਼ਰੂਰੀ ਹੈ ਕਿ ਕਿਸੇ ਰੋਗੀ ਨੂੰ ਗੁਰਦੇ ਜਾਂ ਪਿਸ਼ਾਬ ਦੇ ਮਸਾਨੇ ਦੇ ਰੋਗ ਕਾਰਣ ਪਿਸ਼ਾਬ ਰਾਹੀਂ ਪੀਕ ਆ ਸਕਦੀ ਹੈ ਜਿਸਦਾ ਸਹੀ ਇਲਾਜ ਕਰਾਉਣਾ ਬਹੁਤ ਜ਼ਰੂਰੀ ਹੈ। ਅਜਿਹੀ ਹਾਲਤ ਵਿੱਚ ਰੋਗੀ ਨੂੰ ਆਮ ਤੌਰ ਤੇ ਬੁਖਾਰ ਚੜ੍ਹਦਾ ਹੈ ਤੇ ਪਿਸ਼ਾਬ ਕਰਨ ਵੇਲੇ ਬਹੁਤ ਦਰਦ ਜਾਂ ਜਲਣ ਹੁੰਦੀ ਹੈ।

ਦੂਜਾ ਅਹਿਮ ਮੁੱਦਾ 'ਸੁਪਨ-ਦੋਸ਼' ਦਾ ਹੈ। 'ਸੁਪਨ-ਦੋਸ਼' ਵਿੱਚ ਨੌਜੁਆਨ ਲੜਕੇ ਅਕਸਰ ਹੀ ਇਹ ਸ਼ਿਕਾਇਤ ਕਰਦੇ ਹਨ ਕਿ ਰਾਤ ਨੂੰ ਸੁੱਤੇ ਪਏ ਉਨ੍ਹਾਂ ਦਾ ਵੀਰਜ ਆਪਣੇ ਆਪ ਖ਼ਾਰਜ ਹੋ ਜਾਂਦਾ ਹੈ। ਇਸ ਗਲ ਤੋਂ ਵੀ ਉਹ ਬਹੁਤ ਪਰੇਸ਼ਾਨ ਹੋ ਜਾਂਦੇ ਹਨ ਅਤੇ ਨੀਮ-ਹਕੀਮਾਂ ਜਾਂ ਸੈਕਸ-ਸਪੈਸ਼ਲਿਸਟਾਂ ਕੋਲ ਭਟਕਦੇ ਹਨ ਅਤੇ ਲੁੱਟ-ਖਸੁੱਟ ਦਾ ਸ਼ਿਕਾਰ ਹੁੰਦੇ ਹਨ। 'ਸੁਪਨ-ਦੋਸ਼' ਕੋਈ ਦੋਸ਼ ਜਾਂ ਰੋਗ ਨਹੀਂ ਹੈ ਬਲਕਿ ਕੁਦਰਤੀ ਤੇ ਸਿਹਤਮੰਦ ਵਰਤਾਰਾ ਹੈ। ਜਦੋਂ ਬੱਚੇ (ਲੜਕੇ) ਜੁਆਨੀ ਵਿੱਚ ਪੈਰ ਧਰਦੇ ਹਨ ਉਨ੍ਹਾਂ ਦੇ ਜਣਨ ਅੰਗ (ਅੰਡ ਕੋਸ਼ ਤੇ ਲਿੰਗ ਆਦਿ) ਜਲਦੀ ਨਾਲ ਵਿਕਸਤ ਹੁੰਦੇ ਹਨ ਅਤੇ ਸਰੀਰ ਅੰਦਰ ਵੀਰਜ ਬਣਨ ਦੀ ਪ੍ਰਕਿਰਿਆ ਸ਼ੁਰੂ ਹੋ ਜਾਂਦੀ ਹੈ। ਇਹ ਬਹੁਤ ਹੀ ਸੁਭਾਵਿਕ ਗੱਲ ਹੈ ਕਿ ਕਈ ਵਾਰ ਸੁੱਤੇ ਪਏ ਹੋਏ ਵੀਰਜ ਆਪਣੇ ਆਪ ਖ਼ਾਰਜ ਹੋ ਸਕਦਾ ਹੈ। ਇਸ ਤੋਂ ਬਿਨ੍ਹਾਂ ਨੌਜੁਆਨਾਂ ਅੰਦਰ ਸੈਕਸ ਦੀ ਇੱਛਾ ਵੀ ਕਾਫ਼ੀ ਪ੍ਰਬਲ ਹੁੰਦੀ ਹੈ। ਇਸ ਲਈ ਕਈ ਵਾਰ ਨੀਂਦ ਵਿੱਚ ਸੈਕਸ ਸਬੰਧੀ ਸੁਪਨੇ ਆਉਣ ਕਾਰਨ ਵੀ ਵੀਰਜ ਖ਼ਾਰਜ ਹੋ ਸਕਦਾ ਹੈ। ਇਸ ਬਾਰੇ ਨੌਜੁਆਨਾਂ ਨੂੰ ਕਿਸੇ ਵੀ ਕਿਸਮ ਦਾ ਫ਼ਿਕਰ ਕਰਨ ਦੀ ਲੋੜ ਨਹੀਂ।

ਜਿੱਥੇ ਸਹੀ ਤੇ ਵਿਗਿਆਨਿਕ ਗਿਆਨ ਦੀ ਘਾਟ ਹੈ ਉੱਥੇ ਨੀਮ-ਹਕੀਮ ਤੇ ਅਖੌਤੀ ਸੈਕਸ-ਸਪੈਸ਼ਲਿਸਟ ਆਪਣੇ ਨਿੱਜੀ ਮੁਫ਼ਾਦ ਲਈ ਅਗਿਆਨਤਾ ਭਰਿਆ ਗੈਰ-ਵਿਗਿਆਨਿਕ ਸਾਹਿਤ ਖੁਲ੍ਹਮ ਖੁਲ੍ਹਾ ਵੰਡਦੇ ਹਨ। ਸਮੇਂ ਦੀ ਲੋੜ ਹੈ ਕਿ ਨੌਜਵਾਨਾਂ ਨੂੰ ਇਸ ਬਾਰੇ ਸੁਚੇਤ ਕੀਤਾ ਜਾਵੇ ਤਾਂ ਜੋ ਉਹ ਨੀਮ-ਹਕੀਮਾਂ ਦੇ ਚੁੰਗਲ ਤੋਂ ਬਚ ਕੇ ਮਾਨਸਿਕ ਰੋਗਾਂ ਦੇ ਰਾਹ ਨਾ ਪੈਣ ਤੇ ਆਪਣਾ ਜੀਵਨ ਠੀਕ ਢੰਗ ਨਾਲ ਜਿਉਂ ਸਕਣ।

ਮਨੋਰੋਗ ਵਿਭਾਗ, ਰਾਜਿੰਦਰਾ ਹਸਪਤਾਲ, ਪਟਿਆਲਾ

...ਸਫ਼ਾ 20 ਦੀ ਬਾਕੀ

ਧਾਰਮਿਕ ਗ੍ਰੰਥਾਂ ਅਤੇ ਧਾਰਮਿਕ ਪ੍ਰਚਾਰਕਾਂ ਨੇ ਸਦੀਆਂ ਤੋਂ ਆਪਣੇ ਪੈਰੋਕਾਰਾਂ ਨੂੰ ਪ੍ਰਮਾਤਮਾ ਦੀ ਕਰੋਪੀ, 84 ਲੱਖ ਜੂਨਾਂ ਅਤੇ ਨਰਕ ਦੀ ਕਾਲਪਨਿਕ ਤਸਵੀਰ ਰਾਹੀਂ ਇਸ ਹਦ ਤੱਕ ਖੌਫ਼ਜਦਾ ਕੀਤਾ ਹੈ ਕਿ ਉਹਨਾਂ ਦੀ ਮਾਨਸਿਕਤਾ ਅਧਿਆਤਮਵਾਦ ਦੇ ਦਬਾਅ ਤੋਂ ਅੱਜ ਤੱਕ ਵੀ ਆਜ਼ਾਦ ਨਹੀਂ ਹੋ ਸਕੀ। ਬਹੁਗਿਣਤੀ ਲੋਕ ਘੱਟ ਪੜ੍ਹੇ-ਲਿਖੇ ਹੋਣ ਕਰਕੇ ਜੀਵਨ ਵਿੱਚ ਰਵਾਇਤੀ ਧਾਰਮਿਕ ਸੋਚ ਰੱਖਣ ਨੂੰ ਜ਼ਿਆਦਾ ਤਰਜ਼ੀਹ ਦਿੰਦੇ ਹਨ ਕਿਉਂਕਿ ਸਦੀਆਂ ਪੁਰਾਣੀਆਂ ਧਾਰਮਿਕ ਮਾਨਤਾਵਾਂ, ਰਸਮਾਂ ਅਤੇ ਬੰਦਿਸ਼ਾਂ ਉੱਤੇ ਤਰਕ ਅਤੇ ਦਲੀਲ ਰਾਹੀਂ ਕਿੰਤੂ ਪਰੰਤੂ ਕਰਨ ਦੀ ਯੋਗਤਾ, ਸਾਹਸ ਅਤੇ ਮਜ਼ਬੂਤ ਇੱਛਾ ਸ਼ਕਤੀ ਉਹਨਾਂ ਵਿੱਚ ਮੌਜੂਦ ਨਹੀਂ ਹੈ। ਵੈਸੇ ਵੀ ਸਾਡੇ ਆਲੇ-ਦੁਆਲੇ ਵੱਡੇ ਪੱਧਰ ਉੱਤੇ ਧਾਰਮਿਕ ਸਥਾਨਾਂ ਦੀ ਉਸਾਰੀ, ਰੋਜ਼ਾਨਾ ਸਵੇਰੇ-ਸ਼ਾਮ ਧਾਰਮਿਕ ਪ੍ਰਚਾਰ, ਸਾਰਾ ਸਾਲ ਧਾਰਮਿਕ ਸਮਾਗਮਾਂ ਦੀ ਲੜੀ ਅਤੇ ਮੀਡੀਏ ਵੱਲੋਂ ਰੋਜ਼ਾਨਾ ਧਾਰਮਿਕ ਪ੍ਰਚਾਰਕਾਂ ਦੇ ਪ੍ਰੋਗਰਾਮਾਂ ਦਾ ਪ੍ਰਸਾਰਨ ਆਦਿ ਕੁਝ ਅਜਿਹੇ ਕਾਰਨ ਹਨ ਜਿਹੜੇ ਆਮ ਵਿਅਕਤੀ ਦੀ ਚੇਤਨਾ ਨੂੰ ਮਧੋਲੀ ਰੱਖਦੇ ਹਨ।

ਇਸ ਲਈ ਅਜਿਹੀ ਦੋਗਲੀ ਮਾਨਸਿਕਤਾ ਵਿੱਚੋਂ ਬਾਹਰ ਨਿਕਲਣ ਦਾ ਇੱਕੋ ਇੱਕ ਰਸਤਾ ਇਹ ਹੈ ਕਿ ਅਸੀਂ ਅਧਿਆਤਮਵਾਦੀ ਅਤੇ ਕਿਸਮਤਵਾਦੀ ਰਵੱਈਆ ਛੱਡ ਕੇ ਜ਼ਿੰਦਗੀ ਵਿੱਚ ਸਿਰਫ਼ ਵਿਗਿਆਨਕ ਅਤੇ ਯਥਾਰਥਵਾਦੀ ਦ੍ਰਿਸ਼ਟੀਕੋਣ ਦਾ ਪੱਲਾ ਫੜੀਏ। ਆਪਣੀਆਂ ਹਰ ਤਰ੍ਹਾਂ ਦੀਆਂ ਸਮੱਸਿਆਵਾਂ, ਦੁੱਖਾਂ, ਬਿਮਾਰੀਆਂ, ਬੇਇਨਸਾਫ਼ੀਆਂ, ਹਾਦਸਿਆਂ, ਨਾ-ਬਰਾਬਰੀਆਂ ਅਤੇ ਕਿਰਤ ਦੀ ਲੁੱਟ ਕਰਨ ਲਈ ਜ਼ਿੰਮੇਵਾਰ ਲੋਕ ਵਿਰੋਧੀ ਤਾਕਤਾਂ ਦੀ ਸਪਸ਼ਟ ਨਿਸ਼ਾਨਦੇਹੀ ਕਰੀਏ ਅਤੇ ਜਥੇਬੰਦਕ ਸੰਘਰਸ਼ ਰਾਹੀਂ ਇੱਕ ਬਰਾਬਰੀ ਉੱਤੇ ਆਧਾਰਿਤ ਵਿਕਸਤ ਤੇ ਖ਼ੁਸ਼ਹਾਲ ਰਾਜ ਪ੍ਰਬੰਧ ਸਥਾਪਤ ਕਰਨ ਲਈ ਹੰਭਲਾ ਮਾਰੀਏ। ਦੇਸ਼ ਤੇ ਸਮਾਜ ਦੇ ਵਿਕਾਸ ਦੇ ਵਡੇਰੇ ਹਿੱਤਾਂ ਲਈ ਸਾਨੂੰ ਅਜਿਹੀਆਂ ਪਹਿਲ ਕਦਮੀਆਂ ਕਰਨੀਆਂ ਹੀ ਪੈਣਗੀਆਂ।



* 97792-30173





# 21 ਦਸੰਬਰ 2010 ਦੀ ਸਚਾਈ



ਹਰਚੰਦ ਭਿੰਡਰ

ਮਨੁੱਖ ਨੂੰ ਭਵਿੱਖ ਬਾਰੇ ਜਾਨਣ ਦੀ ਉਤਸੁਕਤਾ ਬਣੀ ਰਹਿੰਦੀ ਹੈ। ਇਸ ਬਾਰੇ ਉਹ ਪੁਰਾਣੇ ਆਧਾਰਹੀਣ ਢੰਗਾਂ ਤੋਂ ਇਲਾਵਾ, ਵਿਗਿਆਨਕ ਤਰੀਕਿਆਂ ਨਾਲ ਇਕੱਤਰ ਕੀਤੀ ਜਾਣਕਾਰੀ ਨੂੰ ਘੋਖਦਾ ਰਹਿੰਦਾ ਹੈ। ਉਹ ਹੁਣ ਤੋਂ ਹੀ ਨਹੀਂ ਸਗੋਂ ਜਦੋਂ ਤੋਂ ਮਨੁੱਖ ਨੂੰ ਆਲੇ-ਦੁਆਲੇ ਦੀ ਸੋਝੀ ਆਈ ਹੈ, ਉਦੋਂ ਤੋਂ ਹੀ ਹਮੇਸ਼ਾਂ ਭਵਿੱਖ ਵਿੱਚ ਰੁਚੀ ਦਿਖਾਈ ਹੈ। ਇਸ ਨੂੰ ਜਾਨਣ ਲਈ ਉਸ ਨੇ ਆਲੇ-ਦੁਆਲੇ ਵਾਪਰਦੀਆਂ ਕੁਦਰਤੀ ਘਟਨਾਵਾਂ ਨੂੰ ਆਧਾਰ ਮੰਨ ਕੇ ਨਿੱਜੀ ਜੀਵਨ, ਸਮਾਜ ਜਾਂ ਕਬੀਲਿਆਂ ਆਦਿ ਵਿੱਚ ਵਾਪਰੀਆਂ ਘਟਨਾਵਾਂ, ਬਿਮਾਰੀਆਂ ਆਦਿ ਨੂੰ ਉਹਨਾਂ ਨਾਲ ਜੋੜ ਕੇ ਕੱਢੇ ਨਤੀਜਿਆਂ ਦੇ ਆਧਾਰ 'ਤੇ ਭਵਿੱਖ ਜਾਨਣ ਦੀ ਕੋਸ਼ਿਸ਼ ਕੀਤੀ ਹੈ। ਇਸ ਤਰ੍ਹਾਂ ਮੁੱਢਲੀਆਂ ਜੰਤਰੀਆਂ, ਕੈਲੰਡਰ ਹੋਂਦ ਵਿੱਚ ਆਏ। ਜਿਵੇਂ-ਜਿਵੇਂ ਧਰਤੀ ਉੱਪਰ ਖ਼ਗੋਲੀ ਜਾਣਕਾਰੀ ਵਧਦੀ ਗਈ, ਓਵੇਂ-ਓਵੇਂ ਇਹਨਾਂ ਵਿੱਚ ਸੁਧਾਰ ਹੁੰਦੇ ਗਏ। ਇਸ ਨਾਲ ਵਾਪਰ ਰਹੀਆਂ ਘਟਨਾਵਾਂ ਨੂੰ ਲੜੀਬੱਧ ਕਰਕੇ ਇਤਿਹਾਸ ਵੀ ਹੋਂਦ ਵਿੱਚ ਆਇਆ।

ਇਸ ਤਰ੍ਹਾਂ ਹੀ ਮਾਇਆ ਜਾਂ ਮਾਇਨ ਸੱਭਿਅਤਾ ਜੋ ਕਿ ਅਜੋਕੇ ਮੈਕਸੀਕੋ ਵਿੱਚ ਹੋਂਦ ਵਿੱਚ ਆਈ ਸੀ। ਇਸ ਸੱਭਿਅਤਾ ਦਾ ਜਨਮ 2600 ਈ: ਪੂਰਵ ਵਿੱਚ ਹੋਇਆ ਸੀ। ਪਰ ਇਸ ਦਾ ਸੁਨਹਿਰੀ ਯੁੱਗ 250 ਈ: ਤੋਂ 900 ਈ: ਤੱਕ ਦਾ ਮੰਨਿਆ ਜਾਂਦਾ ਹੈ। ਪਰ ਪ੍ਰੋ: ਤ੍ਰਲੋਚਨ ਸਿੰਘ ਮਹਾਜਨ ਆਪਣੀ ਲਿਖਤ 'ਧਰਤੀ ਦੀ ਅੰਤਿਮ ਤਰੀਕ' ਵਿੱਚ ਇਸ ਦੇ 830 ਈ: ਇਸ ਦਾ ਨਾਮੋ-ਨਿਸ਼ਾਨ ਕਿਸੇ ਜਾਦੂਈ ਤਰੀਕੇ ਨਾਲ ਮਿਟ ਜਾਣ ਦੀ ਗੱਲ ਕਰਦੇ ਹਨ। ਸਗੋਂ ਸੱਚਾਈ ਇਹ ਹੈ ਕਿ ਦਸਵੀਂ ਸਦੀ ਤੋਂ ਬਾਅਦ ਬਾਹਰੀ ਹਮਲੇ, ਮਹਾਂਮਾਰੀਆਂ ਅਤੇ ਵਾਤਾਵਰਣ ਦੇ ਕਾਰਣ ਇਹ ਸਭਿਅਤਾ ਪਤਨ ਵੱਲ ਪਰਤ ਗਈ। ਲੋਕਾਂ ਦੀ ਆਬਾਦੀ ਆਪਣੀ ਭੋਜਨ ਪ੍ਰਾਪਤ ਕਰਨ ਦੀ ਸਮਰੱਥਾ ਤੋਂ ਵੱਧ ਗਈ। ਇਸ ਖਿੱਤੇ ਵਿੱਚ 9ਵੀਂ ਅਤੇ 10ਵੀਂ ਸਦੀ ਦੇ 200 ਸਾਲਾਂ ਤੱਕ ਮਹਾਂ ਅਕਾਲ ਦੇ ਚਿੰਨ੍ਹ ਵੀ ਮਿਲਦੇ ਹਨ। ਇਸ ਤਰ੍ਹਾਂ ਇਹਨਾਂ ਦੀ ਗਿਣਤੀ ਅਤੇ ਅਹਿਮੀਅਤ ਘਟਣ ਦੇ ਬਾਵਜੂਦ ਇਸ ਸੱਭਿਅਤਾ ਦੀ ਹੋਂਦ ਖਤਮ ਨਹੀਂ ਹੋਈ ਸਗੋਂ ਇਸ ਸੱਭਿਅਤਾ ਨਾਲ ਸੰਬੰਧਤ 60 ਲੱਖ ਦੇ ਕਰੀਬ ਲੋਕ ਮੈਕਸੀਕੋ, ਮੱਧ ਅਮਰੀਕਾ ਤੇ ਕਈ ਦੇਸ਼ਾਂ ਵਿੱਚ ਫ਼ੈਲੇ ਹੋਏ ਹਨ।

ਇਹਨਾਂ ਦੀ ਇਮਾਰਤੀ ਕਲਾ ਅਤੇ ਚਿੱਤਰਕਾਰੀ ਆਪਣੇ ਸਮੇਂ ਵਿੱਚ ਕਾਫ਼ੀ ਉੱਨਤ ਰਹੀ ਹੈ। ਇਹਨਾਂ ਨੇ ਲਿਖਤੀ ਭਾਸ਼ਾ ਵੀ ਵਿਕਸਤ ਕੀਤੀ ਤੇ ਆਪਣੀ ਜਰੂਰਤ ਮੁਤਾਬਿਕ ਕੈਲੰਡਰ ਤਿਆਰ ਕੀਤਾ। ਇਸ ਦਾ ਇੱਕ ਕੈਲੰਡਰ 260 ਦਿਨ ਦਾ ਸੀ ਜੋ ਅਧਿਆਤਮਕ ਕੈਲੰਡਰ ਮੰਨਿਆ ਜਾਂਦਾ ਹੈ। ਇਸ ਦਾ ਆਧਾਰ ਮਨੁੱਖੀ ਬੱਚੇ ਦਾ ਗਰਭ ਕਾਲ ਦਾ ਸੀ। ਇਸ ਨੂੰ 13 ਦਿਨ ਦੇ ਹਫ਼ਤੇ ਮੁਤਾਬਿਕ 20 ਹਫ਼ਤੇ ਬਣਾਏ। ਦਰਅਸਲ 260 ਦਿਨ ਗਿਣਨ ਲਈ 20 ਅੰਕੜੇ ਨੂੰ ਮੁੱਖ ਰੱਖ ਕੇ 13 ਹਿੱਸੇ ਕੀਤੇ ਨਜ਼ਰ ਆਉਂਦੇ ਹਨ।

ਇਸ ਤੋਂ ਬਾਅਦ ਦੂਜਾ ਕੈਲੰਡਰ ਜਿਸ ਨੂੰ ਸੂਰਜ ਕੈਲੰਡਰ ਕਿਹਾ ਗਿਆ ਹੈ, 360 ਦਿਨ ਦਾ ਹੈ। ਇਸ ਵਿੱਚ ਮਗਰੋਂ 5 ਦਿਨ ਮਾੜੇ ਸ਼ਾਮਲ ਕਰਕੇ 365 ਦਿਨ ਦਾ ਬਣਾਇਆ ਹੈ। ਇਸ ਕੈਲੰਡਰ ਵਿੱਚ ਵੀਹ ਦਿਨਾਂ ਦਾ ਮਹੀਨਾ ਬਣਾ ਕੇ ਪੂਰੇ ਸਮੇਂ ਨੂੰ 18 ਮਹੀਨਿਆਂ ਵਿੱਚ ਵੰਡਿਆ ਹੈ। ਇਹਨਾਂ ਕੈਲੰਡਰਾਂ ਵਿੱਚ 20 ਦੀ ਗਿਣਤੀ ਮੁੱਖ ਹੈ। ਇਸ ਦਾ ਮੁੱਖ ਕਾਰਨ ਇਹ ਹੈ ਕਿ ਪੁਰਾਣੇ ਸਮਿਆਂ ਵਿੱਚ ਜਾਂ ਅੱਜ ਵੀ ਅਨਪੜ੍ਹ ਲੋਕ ਗਿਣਤੀ ਵਾਸਤੇ 20 ਦੇ ਅੰਕ ਨੂੰ ਮੁੱਖ ਰੱਖਦੇ ਹਨ ਕਿਉਂਕਿ ਮਨੁੱਖੀ ਹੱਥਾਂ ਤੇ ਪੈਰਾਂ ਦੀਆਂ ਉਂਗਲਾਂ ਕੁੱਲ ਮਿਲਾ ਕੇ ਵੀਹ ਹਨ, ਸਮੇਤ ਅੰਗੂਠਿਆਂ ਦੇ। ਇਸ ਕਾਰਣ ਉਹਨਾਂ ਨੂੰ ਗਿਣਨਾ ਸੌਖਾ ਲੱਗਦਾ ਸੀ। ਅੱਜ ਵੀ ਜਦੋਂ ਅਸੀਂ ਬੱਚਿਆਂ ਨੂੰ ਗਿਣਤੀ ਸਿਖਾਉਂਦੇ ਹਾਂ ਤਾਂ ਖਾਸ ਤੌਰ 'ਤੇ ਹੱਥਾਂ ਦੀਆਂ ਉਂਗਲਾਂ ਦੀ ਗਿਣਤੀ ਤੋਂ ਹੀ ਸ਼ੁਰੂ ਕਰਦੇ ਹਾਂ।

ਇਸ ਤੋਂ ਅੱਗੇ 360 ਦਿਨ ਦੇ ਸਮੇਂ ਨੂੰ ਵੀ ਧਰਤੀ ਉੱਪਰਲੀ ਜੈਵਿਕ ਘਟਨਾ ਜਿਵੇਂ ਕਿ ਕਿਸ ਦਰੱਖਤ ਦੇ ਫ਼ਲ ਜਾਂ ਫੁੱਲ ਜੋ ਕਿ ਲੱਗਭਗ ਸਾਲ ਕੁ ਦੇ ਸਮੇਂ ਬਾਅਦ ਆਉਂਦੇ ਹਨ, ਨੂੰ ਆਧਾਰ ਮੰਨਿਆ ਹੋਵੇਗਾ। ਉਸ ਨੂੰ ਮੁੱਖ ਰੱਖ ਕੇ 20 ਦਿਨਾਂ ਦੇ ਮਹੀਨੇ ਦੇ ਹਿਸਾਬ ਨਾਲ 18 ਹਿੱਸੇ ਉਸ ਸਮੇਂ ਦੇ ਬਣਾਏ ਹੋਣਗੇ। ਇਸ ਤਰ੍ਹਾਂ ਜਦ ਇਸ ਨੂੰ ਚੱਕਰ ਦਾ ਰੂਪ ਦਿੱਤਾ ਹੋਵੇਗਾ ਤਾਂ 20 ਗੁਣਾਂ 18, 360 ਦਿਨ ਦਾ ਹਿਸਾਬ ਵੀ ਠੀਕ ਬਣਿਆ ਹੋਵੇਗਾ। ਇਹ ਹਕੀਕੀ ਸੱਚਾਈ ਹੈ ਕਿ ਉਹਨਾਂ ਦੇ ਕੈਲੰਡਰ ਦਾ ਖ਼ਗੋਲੀ ਕੁਦਰਤੀ ਪ੍ਰਤੱਖ ਮਾਨਕਾ ਨਾਲ ਕੋਈ ਸੰਬੰਧ ਨਹੀਂ ਸੀ। ਸ਼ੁੱਕਰ ਗ੍ਰਹਿ, ਜਿਵੇਂ ਕਿ ਪ੍ਰੋ: ਤਰਲੋਚਨ ਸਿੰਘ ਮਹਾਜਨ ਲਿਖਦੇ ਹਨ, ਤਾਂ ਕਿਤੇ ਦੂਰ ਉਹਨਾਂ ਨੂੰ ਤਾਂ ਚੰਦਰਮਾ ਦੀ ਚਾਲ ਬਾਰੇ ਵੀ ਗਿਆਨ ਨਹੀਂ ਸੀ। ਜੇਕਰ ਚੰਦਰਮਾ ਬਾਰੇ ਜਾਣਕਾਰੀ ਹੁੰਦੀ ਤਾਂ 14 ਜਾਂ 15 ਦਿਨ ਦੇ ਹਿਸਾਬ ਨਾਲ ਕੈਲੰਡਰ ਬਣਦੇ, ਜਿਸ ਦਾ ਮਹੀਨਾ 20 ਦਿਨ

ਦੀ ਥਾਂ 28, 29 ਜਾਂ 30 ਦਿਨ ਦਾ ਹੁੰਦਾ। ਹਾਂ ਜਿਵੇਂ-ਜਿਵੇਂ ਜੋਤਿਸ਼ ਬਾਰੇ ਬਾਹਰੀ ਕਬੀਲਿਆਂ ਦੇ ਲੋਕਾਂ ਤੋਂ ਜਾਣਕਾਰੀ ਮਿਲੀ ਤਾਂ 365 ਦਿਨ ਵਾਲਾ ਕੈਲੰਡਰ ਬਣਿਆ।

ਇਥੇ ਇਹ ਲਿਖਣਾ ਵੀ ਜਰੂਰੀ ਹੋਵੇਗਾ ਕਿ ਕਿਵੇਂ ਕੁਝ ਚਾਲਾਕ ਕਿਸਮ ਦੇ ਲੋਕ ਆਪਣਾ ਸਵਾਰਥ ਸਿੱਧ ਕਰਨ ਲਈ ਆਮ ਲੋਕਾਈ ਨੂੰ ਮੂਰਖ਼ ਬਣਾਉਣ ਵੱਲ ਲੱਗੇ ਰਹਿੰਦੇ ਹਨ। ਆਪ ਨੂੰ ਯਾਦ ਹੋਵੇਗਾ ਕਿ ਪਿਛਲੇ ਸਮੇਂ ਕਈ ਵਾਰੀ 'ਨਾਸਤਰੇਦਮ ਦੀਆਂ ਭਵਿੱਖ ਬਾਣੀਆਂ' ਬਾਰੇ ਚਰਚਾ ਹੋ ਚੁੱਕੀ ਹੈ। ਜਦੋਂ ਕੋਈ ਘਟਨਾ ਵਾਪਰ ਜਾਂਦੀ ਤਾ ਉਸ ਨਾਲ ਨਾਸਤਰੇਦਮ ਦੀਆਂ ਲਿਖੀਆਂ ਲਿਖਤਾਂ ਵਿੱਚੋਂ ਕੁਝ ਤੁਕਾਂ ਲੈ ਕੇ ਉਸ ਦੇ ਅਰਥ ਤੋੜ-ਮਰੋੜ ਕੇ ਘਟਨਾ ਨਾਲ ਦਰਸਾ ਦਿੱਤੇ ਜਾਂਦੇ ਤੇ ਭਵਿੱਖ ਵਿੱਚ ਵਾਪਰਨ ਵਾਲੀ ਘਟਨਾ ਬਾਰੇ ਵੀ ਭਵਿੱਖ ਬਾਣੀ ਕਰ ਦਿੱਤੀ ਜਾਂਦੀ ਪਰ ਸਭ ਦੁਨੀਆਂ ਜਾਣਦੀ ਹੈ ਕਿ ਅਜਿਹਾ ਕੁਝ ਨਹੀਂ ਹੋਇਆ। ਹੁਣ ਉਹਨਾਂ ਭਵਿੱਖ ਬਾਣੀਆਂ ਦੀ ਅਹਿਮੀਅਤ ਘਟ ਗਈ ਹੈ। ਐਰਿਕ ਵੌਨ ਦਾਨੀਕਨ, ਸਵਿਟਜ਼ਰਲੈਂਡ ਦਾ ਉਹ ਲੇਖਕ ਹੈ ਜੋ ਦੁਨੀਆਂ ਵਿੱਚ ਹੁਣ ਤੱਕ ਸਭ ਤੋਂ ਵੱਧ ਪੜ੍ਹਿਆ ਜਾਣ ਵਾਲਾ ਲੇਖਕ ਹੈ। ਉਸ ਦੀਆਂ ਚਾਰ ਕਿਤਾਬਾਂ, 'ਦੇਵਤਿਆਂ ਦੇ ਹੱਥ', 'ਪੁਲਾੜੀ ਦੇਵਤੇ', 'ਦੇਵਤਿਆਂ ਦਾ ਸੋਨਾ' ਅਤੇ 'ਪੁਰਾਤਨ ਦੇਵਤਿਆਂ ਦੀ ਖੋਜ' ਹਨ। ਇਹਨਾਂ ਚਾਰੇ ਕਿਤਾਬਾਂ ਦੀਆਂ 3 ਕਰੋੜ 60 ਲੱਖ ਕਾਪੀਆਂ ਵਿਕੀਆਂ ਹਨ। ਇਹ ਦਾਅਵਾ ਕੀਤਾ ਜਾਂਦਾ ਹੈ ਕਿ ਦੂਜੇ ਗ੍ਰਹਿਾਂ ਤੋਂ ਭੂਤਕਾਲ ਵਿੱਚ ਅਨੇਕਾਂ ਵਾਰ ਸਾਡੀ ਧਰਤੀ ਵਾਸਤੇ ਪੁਲਾੜੀ ਯਾਤਰੀ ਆਏ ਸਨ। ਇਸ ਦਾਅਵੇ ਦੇ ਸਬੂਤ ਵਜੋਂ ਉਸ ਕੋਲ ਇੱਕ ਪੱਥਰ ਦੇ ਤਾਬੂਤ ਦਾ ਢੱਕਣ ਹੈ ਜੋ ਪੁਰਾਤਨ ਖ਼ੋਜ ਦੌਰਾਨ ਖੁਦਾਈ ਕਰਦਿਆਂ ਮੈਕਸੀਕੋ ਵਿੱਚੋਂ ਪਲੈਕ ਦੇ ਸਥਾਨ ਤੋਂ ਅੱਜ ਤੋਂ 60 ਸਾਲ ਪਹਿਲਾਂ ਮਿਲਿਆ ਸੀ। ਇਸ ਤਾਬੂਤ ਦੇ ਢੱਕਣ ਉੱਪਰ ਇੱਕ ਗੁੰਝਲਦਾਰ ਚਿੱਤਰ ਉੱਕਰਿਆ ਹੈ। ਜਿਸ ਦੇ ਕੇਂਦਰ ਵਿੱਚ ਇੱਕ ਵਿਅਕਤੀ ਦੀ ਤਸਵੀਰ ਇਸ ਤਰ੍ਹਾਂ ਨਜ਼ਰ ਆਉਂਦੀ ਹੈ ਜਿਵੇਂ ਬੱਚਾ ਮਾਂ ਦੇ ਗਰਭ ਵਿੱਚ ਪਿਆ ਹੋਵੇ। ਦਾਨੀਕਲ ਇਸ ਦੀ ਪਛਾਣ ਇੱਕ ਪੁਲਾੜੀ ਯਾਤਰੀ ਵਜੋਂ ਕਰਦਾ ਹੈ। ਇਸੇ ਤਸਵੀਰ ਵਿੱਚ ਉਹ ਰਾਕਟ ਗੱਡੀ ਦੀ ਪਛਾਣ ਕਰਦਾ ਹੈ ਜਿਸ ਨਾਲ ਯਾਤਰੀ ਜ਼ਮੀਨ 'ਤੇ ਉੱਤਰਿਆ। ਜੇਮਸਰਾਂਡੀ ਜੋ ਅਮਰੀਕਾ ਦਾ ਪ੍ਰਸਿੱਧ ਜਾਦੂਗਰ ਅਤੇ ਤਰਕਸ਼ੀਲ ਵਿਦਵਾਨ ਵੀ ਹੈ, ਇਸ ਦੇ ਦਾਅਵੇ ਦੀ ਪੋਲ ਖੋਲ੍ਹਦਾ ਹੈ, "ਸਾਨੂੰ ਇਸ ਕਫ਼ਨ ਵਿੱਚ ਦਫ਼ਨ ਕੀਤੇ ਵਿਅਕਤੀ ਦਾ ਨਾਮ ਅਤੇ ਉਸਦੀ ਮੌਤ ਦੀ ਤਾਰੀਕ ਤੱਕ ਪਤਾ ਹੈ। ਢੱਕਣ 'ਤੇ ਉੱਕਰੀ ਤਸਵੀਰ ਵਿੱਚ ਚਿੱਤਰੇ ਵਿਅਕਤੀ ਨੇ ਪੁਲਾੜ ਯਾਤਰੀਆਂ ਵਾਲੀ ਅਸਧਾਰਨ ਡਰੈੱਸ ਨਹੀਂ ਸਗੋਂ ਮਾਯਾਨੀ ਕੁਲੀਨ ਵਰਗ ਦੇ ਕੱਪੜੇ ਪਹਿਨ ਰੱਖੇ ਹਨ। ਦਰਅਸਲ ਇਹ ਤਸਵੀਰ ਮਾਯਾ ਦੌਰ ਦੇ ਰਾਜ ਪਾਕਾਲ ਦੀ ਤਸਵੀਰ ਹੈ। ਮਾਇਆ ਸ਼ੈਲੀ ਵਿੱਚ ਬਣੇ ਇਸ ਚਿੱਤਰ ਵਿੱਚ ਬਹੁਤ ਬਰੀਕੀ ਨਾਲ ਨਿੱਕੀ-ਨਿੱਕੀ ਗੱਲ ਦਾ ਧਿਆਨ ਰੱਖਿਆ ਗਿਆ ਹੈ। ਇਹ ਉਸ ਯੁੱਗ ਦੀ ਵਿਸ਼ੇਸ਼ ਕਲਾ ਸ਼ੈਲੀ ਦਾ ਨਮੂਨਾ ਹੈ, ਜਿਸ ਵਿੱਚ ਸੱਪਾਂ ਦੇ ਸਿਰ, ਦੇਵਤੇ ਤੇ ਪੰਛੀ ਉੱਕਰੇ ਜਾਂਦੇ ਸਨ। ਅਜਿਹੀ ਉੱਕਰਾਈ ਉਸ ਦੌਰ ਦੇ ਬੁੱਤਾਂ ਤੇ ਤਸਵੀਰਾਂ ਵਿੱਚ ਆਮ ਦੇਖੀ ਜਾ ਸਕਦੀ ਹੈ।"

5135.36 ਸਾਲ ਜਾਂ 187200 ਦਿਨ ਵਾਸਤੇ ਜਿਹੜਾ ਤਰੀਕਾ ਅਪਣਾਇਆ ਹੈ ਉਸ 'ਤੇ ਵੀ ਧਿਆਨ ਮਾਰੀਏ। ਇਸ ਮੁਤਾਬਿਕ ਤੀਜੇ ਮਾਇਨ ਕੈਲੰਡਰ ਵਿੱਚ ਪੰਜ ਹਿੰਦਸਿਆਂ ਦੀ ਗਣਨਾ ਹੈ ਜਿਸ ਦੇ ਸੰਬੰਧ ਵਿੱਚ ਜੇਮਸ ਰਾਂਡੀ, ਮਾਰਟਨ ਗਾਰਡਨਰ ਦਾ ਹਵਾਲਾ ਦਿੰਦਾ ਹੈ ਕਿ ਅੰਕੜਿਆਂ ਦੀ ਜਾਦੂਗਰੀ ਅਜਿਹੀ ਕਲਾ ਹੈ ਜਿਸ ਦੇ ਆਧਾਰ 'ਤੇ ਤੁਸੀ ਚਾਹੋਂ ਤਾਂ ਵੱਖ-ਵੱਖ ਗਣਨਾਵਾਂ ਨਾਲ ਇਤਿਹਾਸ, ਤਾਰਾ-ਵਿਗਿਆਨ ਤੇ ਅੰਕ ਜੋਤਿਸ਼ ਦੇ ਜਿੰਨੇ ਚਾਹੋ ਅੰਕੜੇ ਮਿਲਾ ਸਕਦੇ ਹੋ। ਜੇ ਤੁਹਾਡੇ ਕੋਲ ਅਜਿਹੇ ਅਜਿਹੇ ਪ੍ਰੋਜੈਕਟਾਂ ਉੱਪਰ ਖਰਾਬ ਕਰਨ ਵਾਸਤੇ ਸਮਾਂ ਹੈ ਤਾਂ ਸਬਰ ਨਾਲ ਅਜ਼ਮਾ ਕੇ ਵੇਖ ਲਵੋ।

ਪ੍ਰੋ: ਤਰਲੋਚਨ ਸਿੰਘ ਮਹਾਜਨ ਲਿਖਦੇ ਹਨ ਕਿ ਗੈਲੀਲੀਓ ਨੇ ਸੂਰਜੀ ਧੱਬਿਆਂ ਦੀ ਜਾਣਕਾਰੀ ਦਿੱਤੀ। ਦਰਅਸਲ ਇਹਨਾਂ ਬਾਰੇ ਚੀਨੀ ਖ਼ਗੋਲ ਮਾਹਰਾਂ ਨੂੰ ਈਸਾ ਤੋਂ 28 ਵਰ੍ਹੇ ਪਹਿਲਾਂ ਪਤਾ ਸੀ। ਉਹਨਾਂ ਨੇ ਬਿਨਾਂ ਦੂਰਬੀਨ ਦੇ ਹੀ ਇਹਨਾਂ ਨੂੰ ਜਾਣ ਲਿਆ ਸੀ ਇਹਨਾਂ ਦੀ ਸ਼ਕਲ ਉਹਨਾਂ ਨੇ ਵੱਖ-ਵੱਖ ਸਮੇਂ ਇਕੱਤਰ ਕੀਤੀ ਜਾਣਕਾਰੀ ਮੁਤਾਬਿਕ, ਚਿੜੀ ਵਰਗੀ, ਅੰਡੇ ਵਰਗੀ ਤੇ ਸੇਬ ਵਰਗੀ ਦੱਸਿਆ। ਇਸ ਤੋਂ ਬਾਅਦ ਜਾਹਨ ਆਫ਼ ਬੈਰਮੇਸਟਰ, ਥਾਮਸ ਗੇਅਟ (ਇੰਗਲੈਂਡ) ਜੋਹਨਸ ਅਤੇ ਡੇਵਡ ਫੈਬਰੀਸਿਅਸ ਤੋਂ ਇਲਾਵਾ ਗਲੀਲੀਓ ਨੇ ਕ੍ਰਮਵਾਰ 1129, 1610, 1611 ਅਤੇ 1612 ਵਿੱਚ ਸੂਰਜ ਉੱਪਰ ਧੱਬਿਆਂ ਦੀ ਪੁਸ਼ਟੀ ਕੀਤੀ। ਸੈਮੂਅਲ ਹੀਨਰਿਚ ਸਕਾਵਬੇ ਨੇ 1843 ਈ: ਦੱਸਿਆ ਕਿ ਸੂਰਜੀ ਧੱਬਿਆਂ ਦਾ ਚੱਕਰ 11 ਸਾਲਾ ਦਾ ਹੈ। ਸਵਿਟਜ਼ਰਲੈਂਡ ਦੇ ਖ਼ਗੋਲ ਵਿਗਿਆਨੀ ਜੋਹਨ ਰੋਡਾਲਫ਼ ਵੋਲਫ਼ ਨੇ ਇਸ ਦੀ ਗਣਨਾ ਕਰਕੇ ਸਹੀ ਸਮਾਂ 11.1 ਸਾਲ ਦੱਸਿਆ। ਸੂਰਜੀ ਧੱਬਿਆਂ ਦਾ 23 ਵਾਂ ਚੱਕਰ 2001 ਆਪਣੇ ਜੋਬਨ ਤੇ ਸੀ ਤੇ ਹੁਣ ਹੌਲੀ-ਹੌਲੀ ਸਮਾਪਤ ਹੋ ਕੇ 24ਵਾਂ ਸ਼ੁਰੂ ਹੋ ਚੁੱਕਾ ਹੈ। ਇਸ ਸੂਰਜੀ ਚੱਕਰ ਵਿੱਚ ਸਾਢੇ 4 ਸਾਲ ਸੂਰਜੀ ਧੱਬਿਆਂ ਦੀ ਸਰਗਰਮੀ ਵਧਦੀ ਜਾਂਦੀ ਹੈ। ਫਿਰ ਸਾਢੇ 6 ਸਾਲਾਂ ਵਿੱਚ ਮੱਧਮ ਹੋ ਕੇ ਖ਼ਤਮ ਹੋ ਜਾਂਦੀ ਹੈ।



ਸੂਰਜੀ ਧੱਬੇ ਦਰਅਸਲ ਚੁੰਬਕੀ ਸਰਗਰਮੀਆਂ ਹਨ। ਜੋ ਕਿ ਸੂਰਜ ਦੀ ਸਤ੍ਹਾ ਉੱਪਰ ਵਾਪਰਦੀਆਂ ਹਨ। ਇਹ 'U' ਆਕਾਰ ਦੇ ਚੁੰਬਕੀ ਉਭਾਰ ਹੁੰਦੇ ਹਨ। ਇੱਕ ਸੂਰਜੀ ਧੱਬੇ ਉੱਪਰ ਉੱਤਰੀ ਧਰੁਵ ਹੁੰਦਾ ਹੈ ਅਤੇ ਦੂਜੇ ਉੱਪਰ ਦੱਖਣੀ ਧਰੁਵ। ਸੂਰਜ ਦੇ ਅੰਦਰਲਾ ਤਾਪਮਾਨ 1.5 ਕਰੋੜ ਡਿਗਰੀ ਸੈਂਟੀਗਰੇਡ ਹੈ। ਸੂਰਜ ਦੀ ਸਤ੍ਹਾ 'ਤੇ ਇਸ ਦਾ ਤਾਪਮਾਨ 6 ਹਜ਼ਾਰ ਡਿਗਰੀ ਸੈਂਟੀਗਰੇਡ ਹੁੰਦਾ ਹੈ। ਪਰ ਧੱਬਿਆਂ ਵਾਲੇ ਸਥਾਨ ਦਾ ਤਾਪਮਾਨ ਘਟ ਕੇ 4 ਹਜ਼ਾਰ ਡਿਗਰੀ ਸੈਂਟੀਗਰੇਡ ਰਹਿ ਜਾਂਦਾ ਹੈ। ਇਸ ਕਾਰਣ ਧੱਬਿਆਂ ਵਾਲੇ ਸਥਾਨਾਂ 'ਤੇ ਪ੍ਰਕਾਸ਼ ਦੀ ਮਾਤਰਾ ਘਟ ਜਾਂਦੀ ਹੈ। ਉਹ ਕਾਲੇ ਦਿਖਾਈ ਦਿੰਦੇ ਹਨ। ਇਹ ਅਕਾਰ ਵਿੱਚ ਅਰਬਾਂ ਵਰਗ ਕਿਲੋਮੀਟਰ ਤੱਕ ਹੁੰਦੇ ਹਨ। ਸੰਨ 1947 ਵਿੱਚ ਦਿਖਾਈ ਦਿੱਤੇ ਧੱਬਿਆਂ ਦੇ ਜੁੱਟ ਦੇ ਖੇਤਰਫਲ ਵਿੱਚ ਧਰਤੀ ਦੇ ਆਕਾਰ ਦੇ 100 ਗੋਲੇ ਰੱਖੇ ਜਾ ਸਕਦੇ ਸਨ। ਜਦੋਂ ਇਹ ਪ੍ਰਗਟ ਹੁੰਦੇ ਹਨ, ਛੋਟੇ ਹੁੰਦੇ ਹਨ, ਪਰ ਕੁਝ ਹੀ ਦਿਨਾਂ ਵਿੱਚ ਉਹ ਬਹੁਤ ਵੱਡੇ ਆਕਾਰ ਦੇ ਹੋ ਜਾਂਦੇ ਹਨ। ਇਸ ਪਿੱਛੋਂ ਹੌਲੀ-ਹੌਲੀ ਸੁੰਗੜ ਕੇ ਅਲੋਪ ਹੋ ਜਾਂਦੇ ਹਨ।

ਸੂਰਜੀ ਧੱਬੇ ਦੇ ਕਾਲੇ ਭਾਗ ਨੂੰ ਅਮਬਰਾ, ਉਸਦੇ ਬਾਹਰੀ ਭਾਗ ਨੂੰ ਜੋ ਕਿ ਕੇਂਦਰੀ ਭਾਗ ਨਾਲੋਂ ਘੱਟ ਕਾਲਾ ਹੁੰਦਾ ਹੈ, ਪੇਨੰਬਰਾ ਕਹਿੰਦੇ ਹਨ। ਸੂਰਜੀ ਧੱਬਿਆਂ ਦੇ ਨਜ਼ਦੀਕੀ ਸਤ੍ਹਾ ਇਕਦਮ ਚਮਕੀਲੀ ਹੋ ਜਾਂਦੀ ਹੈ ਅਤੇ ਤੇਜ਼ ਲਪਟਾਂ ਪੈਦਾ ਹੁੰਦੀਆਂ ਹਨ ਜਿੰਨ੍ਹਾਂ ਵਿੱਚੋਂ ਐਕਸਰੇ ਅਤੇ ਉੱਚ ਊਰਜਾ ਨਾਲ ਚਾਰਜਿਤ ਪਦਾਰਥਾਂ ਦਾ ਝੋਕਾ ਇੱਕ ਜਾਂ ਦੋ ਦਿਨਾਂ ਵਿੱਚ ਧਰਤੀ ਦੇ ਵਾਯੂਮੰਡਲ ਤੱਕ ਆ ਪਹੁੰਚਦਾ ਹੈ। ਜਿਸ ਨਾਲ ਉਪ-ਗ੍ਰਹਿ ਸੰਚਾਰ ਪ੍ਰਣਾਲੀ ਅਤੇ ਪੁਲਾੜ ਯਾਤਰੀ ਪ੍ਰਭਾਵਤ ਹੋ ਸਕਦੇ ਹਨ। ਯਾਤਰੀਆਂ ਉੱਪਰ ਰੇਡੀਏਸ਼ਨ ਦਾ ਦੁਰਪ੍ਰਭਾਵ ਪੈ ਸਕਦਾ ਹੈ। ਜਦਕਿ ਸੰਚਾਰ ਪ੍ਰਣਾਲੀ ਤੇ ਰੇਡੀਓ ਸਿਗਨਲਾਂ ਨੂੰ ਚੁੰਬਕੀ ਪ੍ਰਭਾਵ ਪ੍ਰਭਾਵਿਤ ਕਰ ਸਕਦਾ ਹੈ। ਇਹ ਲਪਟਾਂ ਹਾਈਡ੍ਰੋਜਨ ਬੰਬ ਦੀ ਤਰ੍ਹਾਂ ਪੈਦਾ ਹੁੰਦੀਆਂ ਹਨ। ਇਹਨਾਂ ਦੀ ਲੰਬਾਈ ਲੱਖਾਂ ਕਿਲੋਮੀਟਰ ਤੋਂ ਵੀ ਵੱਧ ਹੁੰਦੀ ਹੈ। ਜੈਪੁਰ ਦੀ ਨੀਝਸ਼ਾਲਾ ਨੇ 70 ਹਜ਼ਾਰ ਕਿਲੋਮੀਟਰ ਉੱਚੀ ਲਪਟ ਦਾ ਚਿੱਤਰ ਦਿੱਤਾ ਹੈ। ਇਹਨਾਂ ਦਾ ਤਾਪਮਾਨ ਵੀ ਬੀਸੀਆਂ ਹਜ਼ਾਰਾਂ ਦਰਜੇ ਸੈਂਟੀਗਰੇਡ ਹੁੰਦਾ ਹੈ। ਜੇਕਰ ਭਾਂਬੜ ਦੀ ਰਫ਼ਤਾਰ 620 ਕਿਲੋਮੀਟਰ ਦੀ ਸਪੀਡ ਤੋਂ ਵਧ ਜਾਵੇ ਤਾਂ ਇਹ ਭਾਂਬੜ ਸੂਰਜ ਤੋਂ ਅਲੱਗ ਹੋ ਕੇ ਪੁਲਾੜ ਵਿੱਚ ਗਹਿਰੇ ਚਲੇ ਜਾਂਦੇ ਹਨ। ਵੈਸੇ ਵੀ ਇਹਨਾਂ ਭਾਂਬੜਾਂ ਦੀ ਰਫ਼ਤਾਰ ਕਈ ਸੈਂਕੜੇ ਕਿਲੋਮੀਟਰ ਆਮ ਹੀ ਰਹਿੰਦੀ ਹੈ।

ਇਹਨਾਂ ਸੂਰਜੀ ਲਪਟਾਂ ਅਤੇ ਧੱਬਿਆਂ ਕਾਰਣ, ਜਿਸ ਵਿੱਚ ਚੁੰਬਕੀ ਗਤੀਵਿਧੀਆਂ ਮੁੱਖ ਹੁੰਦੀਆਂ ਹਨ, ਧਰਤੀ ਦੇ ਜਨ-ਜੀਵਨ ਉੱਪਰ ਵੀ ਪ੍ਰਭਾਵ ਪੈਂਦਾ ਹੈ। ਇਹ ਪ੍ਰਭਾਵ ਮੁੱਖ ਤੌਰ 'ਤੇ ਰੇਡੀਓ ਸਿਗਨਲਾਂ ਵਿੱਚ ਖ਼ਾਸ ਪੈਂਦਾ ਹੈ। 13 ਮਈ 1921 ਨੂੰ ਸੂਰਜੀ ਧੱਬਿਆਂ ਦੀ ਮੌਜੂਦਗੀ ਸਮੇਂ ਤਾਰ ਭੇਜਣਾ ਮੁਸ਼ਕਲ ਹੋ ਗਿਆ ਸੀ। ਇਸੇ ਤਰ੍ਹਾਂ ਦੂਜੀ ਸੰਸਾਰ ਜੰਗ ਸਮੇਂ 28 ਫਰਵਰੀ 1942 ਨੂੰ ਇੰਗਲੈਂਡ ਦੀਆਂ ਰਾਡਾਰ ਸੇਵਾਵਾਂ ਵਿੱਚ ਵਿਘਨ ਪਿਆ। ਪਹਿਲਾਂ ਤਾਂ ਇਸ ਨੂੰ ਦੁਸ਼ਮਣ ਫੌਜ਼ ਦਾ ਹੱਥ ਕੰਡਾ ਸਮਝਿਆ ਗਿਆ ਪਰ ਪੜਤਾਲ ਸਮੇਂ ਜੋ ਸਾਹਮਣੇ ਆਇਆ ਉਹ ਇਹ ਸੀ ਕਿ ਸੂਰਜ ਦੇ ਰੇਡੀਓ ਨਿਕਾਸਾਂ ਨੇ ਰਾਡਾਰ ਦੇ ਕੰਮ ਵਿੱਚ ਵਿਘਨ ਪਾਇਆ ਸੀ। ਉਸ ਦਿਨ ਸੂਰਜ ਦੀ ਟਿੱਕੀ 'ਤੇ ਵਿਸ਼ਾਲ ਸੂਰਜੀ ਧੱਬਾ ਦਿਖਾਈ ਦਿੱਤਾ ਅਤੇ ਇੱਕ ਸੂਰਜੀ ਭਾਂਬੜ ਭੜਕਿਆ ਜੋ ਲਗਭਗ ਤਿੰਨ ਘੰਟੇ ਰਿਹਾ। ਇਸ ਘਟਨਾ ਦਾ 'ਗੂੰਜਵਾਂ' ਪ੍ਰਤੀਕਰਮ ਧਰਤੀ ਉੱਪਰ ਰੇਡੀਓ ਵਿਘਨ ਦੀ ਸ਼ਕਲ ਵਿੱਚ ਵਾਪਰਿਆ। ਹੁਣ ਵੀ ਇਹਨਾਂ ਦਾ ਪ੍ਰਭਾਵ ਮੁੱਖ ਤੌਰ 'ਤੇ ਰੇਡੀਓ ਸੰਚਾਰ ਪ੍ਰਣਾਲੀ, ਮੋਬਾਇਲ ਫ਼ੋਨ ਅਤੇ ਏ.ਟੀ.ਐੱਮ ਦੁਆਰਾ ਬੈਂਕਾਂ ਵਿੱਚ ਰੁਪਏ ਕਢਾਉਣ ਦੀ ਪ੍ਰਕਿਰਿਆ ਉੱਪਰ ਵਕਤੀ ਤੌਰ 'ਤੇ ਪੈ ਸਕਦਾ ਹੈ। ਇਸ ਤੋਂ ਬਿਨਾਂ ਇਹਨਾਂ ਧੱਬਿਆਂ ਦੇ ਪ੍ਰਗਟ ਹੋਣ ਸਮੇਂ ਜੈਵਿਕ ਅਤੇ ਸਮਾਜਿਕ ਤਬਦੀਲੀਆਂ ਜਾਂ ਬੁਰੇ ਪ੍ਰਭਾਵਾਂ ਦੀ ਕੋਈ ਉਦਾਹਰਣ ਸਾਹਮਣੇ ਨਹੀਂ ਆਈ। ਸਤੰਬਰ 2006 ਵਿੱਚ ਛੱਡਿਆ ਹਿਨੋਡ ਨਾਮਕ ਉੱਪ-ਗ੍ਰਹਿ ਸੂਰਜੀ ਧੱਬਿਆਂ ਸਮੇਂ ਵਾਪਰਨ ਵਾਲੀਆਂ ਘਟਨਾਵਾਂ ਜਾਂ ਚੁੰਬਕੀ ਹਨੇਰੀਆਂ ਦੀ ਕਣਸੋਅ ਲੈ ਰਿਹਾ ਹੈ ਤਾਂ ਕਿ ਸਮੇਂ ਰਹਿੰਦੇ ਹੀ ਸੰਚਾਰੀ ਉਪ-ਗ੍ਰਹਿਆਂ ਦੀਆਂ ਸੰਵੇਦਨਸ਼ੀਲ ਇਕਾਈ ਦੇ ਸਵਿੱਚ ਬੰਦ ਕਰਕੇ ਕਿਸੇ ਸੰਭਾਵਿਤ ਨੁਕਸਾਨ ਤੋਂ ਬਚਿਆ ਜਾ ਸਕੇ। ਇਸ ਤਰ੍ਹਾਂ ਹੀ ਇੱਕ ਹੋਰ ਬਣਾਵਟੀ ਉੱਪ-ਗ੍ਰਹਿ ਯੂਲਿਸੇਸ ਵੀ ਸੂਰਜੀ ਧੱਬਿਆਂ ਨਾਲ ਸੰਬੰਧਤ ਜਾਣਕਾਰੀ ਦੇ ਰਿਹਾ ਹੈ।

ਆਮ ਮੰਨਿਆ ਜਾਂਦਾ ਸੀ ਕਿ ਧਰਤੀ ਦਾ ਚੁੰਬਕੀ ਧੁਰਾ, ਧਰਤੀ ਦੇ ਘੁੰਮਣ ਧੁਰੇ ਨਾਲ ਮੇਲ ਖਾਂਦਾ ਹੈ। ਜਿਵੇਂ ਪ੍ਰੋ: ਤ੍ਰਲੋਚਨ ਸਿੰਘ ਮਹਾਜਨ ਨੇ ਆਪਣੇ ਲੇਖ ਵਿੱਚ ਦੋਹਾਂ ਨੂੰ ਇੱਕ ਹੀ ਚੀਜ਼, ਅਣਜਾਣੇ ਵਿੱਚ ਜਾਂ ਜਾਣ-ਬੁੱਝ ਕੇ ਸਮਝ ਗਏ ਹਨ। ਦਰਅਸਲ ਧਰਤੀ ਇੱਕ ਵੱਡਾ ਚੁੰਬਕ ਹੈ। ਧਰਤੀ ਦੇ ਚੁੰਬਕ ਦਾ ਧੁਰਾ ਇਸਦੇ ਘੁੰਮਣ ਵਾਲੇ ਧੁਰੇ ਪ੍ਰਤੀ 11.5 ਦਰਜੇ 'ਤੇ ਝੁਕਿਆ ਹੋਇਆ ਹੈ ਅਤੇ ਇਹ ਧਰਤੀ ਦੇ ਕੇਂਦਰ ਵਿੱਚ ਦੀ ਨਹੀਂ ਲੰਘਦਾ। ਇਸ ਤਰ੍ਹਾਂ ਭੂ-ਚੁੰਬਕੀ ਧੁਰੇ ਦੇ ਸਿਰੇ ਧਰਤੀ ਦੇ ਭੂਗੋਲਿਕ ਧਰੁਵਾਂ ਤੋਂ 1200 ਕਿਲੋਮੀਟਰ ਤੋਂ ਵਧੇਰੇ ਦੂਰ ਹਨ। ਧਰਤੀ ਦੇ ਚੁੰਬਕ ਦਾ 99% ਧਰਤੀ ਦੇ ਅੰਦਰਲੇ ਸਾਧਨਾਂ ਵੱਲੋਂ ਪੈਦਾ ਕੀਤਾ ਜਾਂਦਾ ਹੈ ਤੇ ਬਾਹਰਲੇ ਖੇਤਰ ਵਿੱਚ 1 ਪ੍ਰਤੀਸ਼ਤ ਪੈਦਾ ਹੁੰਦਾ ਹੈ। ਇਸ ਹਿੱਸੇ ਵਿੱਚ ਹੀ ਤਿੱਖੀਆਂ ਤਬਦੀਲੀਆਂ

ਵਾਪਰਦੀਆਂ ਹਨ। ਚੁੰਬਕੀ ਤਬਦੀਲੀਆਂ ਦੀ ਇੱਕ ਮਿਸਾਲ ਲੰਡਨ ਵਿੱਚ ਚੁੰਬਕੀ ਝੁਕਾਅ ਦੀਆਂ ਮਿਣਤੀਆਂ ਤੋਂ ਮਿਲਦੀ ਹੈ। 16ਵੀਂ ਸਦੀ ਦੇ ਅੰਤ ਵਿੱਚ ਕੰਪਾਸ ਦੀ ਸੂਈ ਦੀ ਉੱਤਰੀ ਨੋਕ ਭੂਗੋਲਿਕ ਮਾਧਿਆਨ ਤੋਂ ਪੂਰਬ ਵੱਲ ਲਗਭਗ 10 ਦਰਜੇ ਝੁਕੀ ਹੋਈ ਸੀ। ਪਿਛੋਂ ਇਸ ਨੇ ਹੌਲੀ-ਹੌਲੀ ਪੱਛਮ ਵੱਲ ਖਿਸਕਣਾ ਸ਼ੁਰੂ ਕਰ ਦਿੱਤਾ, ਭੂਗੋਲਿਕ ਮਾਧਿਆਨ ਨੂੰ ਪਾਰ ਕੀਤਾ ਅਤੇ 18ਵੀਂ ਸਦੀ ਦੇ ਅੰਤ ਤੱਕ ਇਹ ਇਸ ਤੋਂ 24 ਦਰਜੇ ਹਟ ਗਈ। ਪਿਛਲੀਆਂ ਦੋ ਸਦੀਆਂ ਦੌਰਾਨ ਚੁੰਬਕੀ ਸੂਈ ਉਲਟ ਦਿਸ਼ਾ ਵੱਲ ਹਟਦੀ ਰਹੀ ਹੈ ਅਤੇ ਹੁਣ ਇਸ ਦੀ ਉੱਤਰੀ ਭੂਗੋਲਿਕ ਮਾਧਿਆਨ ਤੋਂ ਕੇਵਲ 10 ਦਰਜੇ ਪੱਛਮ ਵੱਲ ਹਟਵੀਂ ਹੈ। ਇਸ ਤਰ੍ਹਾਂ ਹੀ ਚੁੰਬਕੀ ਧਰੁਵ ਇੱਧਰ ਉੱਧਰ ਹੁੰਦੇ ਰਹਿੰਦੇ ਹਨ। ਇਸ ਕਾਰਣ ਹੀ ਚੁੰਬਕੀ ਨਕਸ਼ਿਆਂ ਦੀ ਦਰੁਸਤੀ ਵਾਸਤੇ ਹਰ ਪੰਜ ਜਾਂ ਦਸ ਸਾਲਾਂ ਬਾਅਦ ਚੁੰਬਕੀ ਸਰਵੇਖਣ ਕੀਤੇ ਜਾਂਦੇ ਹਨ। ਨਹੀਂ ਤਾਂ ਸਮੁੰਦਰੀ ਜਹਾਜ਼ਾਂ ਅਤੇ ਹਵਾਈ ਜਹਾਜ਼ਾਂ ਨੂੰ ਆਪਣੇ ਟਿਕਾਣਿਆਂ 'ਤੇ ਪਹੁੰਚਾਉਣ ਵਾਸਤੇ ਚਾਲਕਾਂ ਨੂੰ ਕਠਿਨਾਈਆਂ ਦਾ ਸਾਹਮਣਾ ਕਰਨਾ ਪਵੇਗਾ। ਧਰਤੀ ਉੱਪਰਲੀਆਂ ਚੁੰਬਕੀ ਗਤੀਵਿਧੀਆਂ ਸੂਰਜੀ ਧੱਬਿਆਂ ਦੀਆਂ ਸਰਗਰਮੀਆਂ ਨਾਲ ਵੀ ਪ੍ਰਭਾਵਿਤ ਹੁੰਦੀਆਂ ਹਨ। ਕਿਉਂਕਿ ਸੂਰਜੀ ਧੱਬੇ ਵੀ ਦਰਅਸਲ ਸੂਰਜੀ ਸਤ੍ਹਾ ਉੱਪਰ ਗਤੀਵਿਧੀਆਂ ਹਨ। ਇਹ ਯੂ ਆਕਾਰ ਦੇ ਚੁੰਬਕੀ ਪ੍ਰਭਾਵ ਹਨ।

ਧਰੁਵਾਂ ਦੇ ਬਦਲਣ ਬਾਰੇ ਵੀ ਪ੍ਰੋ: ਸਾਹਿਬ ਦੇ ਵਿਚਾਰ ਆਪਾ ਵਿਰੋਧੀ 'ਤੇ ਭੁਲੇਖਾ ਪਾਊ ਹਨ। ਕਿਤੇ ਉਹ 2 ਲੱਖ ਸਾਲਾਂ ਬਾਅਦ ਚੁੰਬਕੀ ਖੇਤਰ ਉਲਟ ਜਾਣ ਬਾਰੇ ਲਿਖਦੇ ਹਨ। ਫਿਰ ਦੱਖਣੀ ਧੁਰੇ ਨੂੰ ਉੱਤਰੀ ਤੇ ਉੱਤਰੀ ਧੁਰੇ ਨੂੰ ਦੱਖਣੀ ਧੁਰੇ ਵਿੱਚ ਬਦਲਣ ਦੀ ਘਟਨਾ ਨੂੰ 7,50,000 ਸਾਲ ਤੋਂ 7,80,000 ਸਾਲ ਪਹਿਲਾਂ ਵਾਪਰੀ ਕਹਿੰਦੇ ਹਨ। ਹੋਰ ਦੇਖੋ : 1) ਪਿਛਲੇ 2000 ਸਾਲਾਂ ਵਿੱਚ ਧਰਤੀ ਦਾ ਚੁੰਬਕੀ ਖੇਤਰ 60% ਕਮਜ਼ੋਰ ਹੋਇਆ ਹੈ। 2) ਕਿਉਂਕਿ ਬਦਲਾਅ ਦੀ ਘਟਨਾ ਉਦੋਂ ਵਾਪਰਦੀ ਹੈ ਜਦੋਂ ਧਰਤੀ ਦਾ ਚੁੰਬਕੀ ਖੇਤਰ ਕਮਜ਼ੋਰ ਪੈਂਦਾ ਹੈ। 3) ਜੇਕਰ ਧਰਤੀ ਦਾ ਚੁੰਬਕੀ ਖੇਤਰ 2012 ਵਿੱਚ ਉਲਟਾ ਹੈ ਤਾਂ ਹੁਣ ਦਾ ਉੱਤਰੀ ਧੁਰਾ ਦੱਖਣੀ ਧੁਰੇ ਵਿੱਚ ਅਤੇ ਦੱਖਣੀ ਧੁਰਾ ਉੱਤਰੀ ਧੁਰੇ ਵਿੱਚ ਤਬਦੀਲ ਹੋ ਜਾਵੇਗਾ। ਵਿਗਿਆਨਕ ਨਜ਼ਰੀਏ ਨਾਲ ਇਹ ਤਾਂ ਹੀ ਸੰਭਵ ਹੈ ਜੇ ਧਰਤੀ ਜਿਵੇਂ ਹੁਣ ਸਪਿਨ ਕਰ ਰਹੀ ਹੈ (ਆਪਣੇ ਧੁਰੇ ਦੁਆਲੇ ਘੁੰਮ ਰਹੀ ਹੈ)। ਇਸ ਤੋਂ ਉਲਟ ਸਪਿਨ ਕਰਨ ਲੱਗੇ ਵਗੈਰਾ-ਵਗੈਰਾ.....। ਪ੍ਰੋ: ਸਾਹਿਬ ਦੀਆਂ 'ਚੁੰਬਕੀ ਧੁਰੇ ਦੇ ਪਲਟ' ਜਾਣ ਬਾਰੇ ਲਿਖੇ ਸਮੇਂ ਵਿੱਚ ਢੇਰਾਂ ਅੰਤਰ ਹਨ। ਇਹ ਵੀ ਹਕੀਕਤ ਹੈ, ਅਜਿਹਾ ਨਹੀਂ ਵਾਪਰਿਆ। ਹਾਂ ਬਾਕੀ ਚੁੰਬਕੀ ਤਬਦੀਲੀਆਂ ਬਾਰੇ ਜਾਣਕਾਰੀ ਉੱਪਰ ਦੇ ਚੁੱਕੇ ਹਾਂ। ਧਰਤੀ ਦੇ ਘੁੰਮਣ ਧੁਰੇ ਤੇ ਇਹ ਧੁਰਾ 66.5 ਦਰਜੇ ਦਾ ਕੋਣ ਬਣਾਉਂਦਾ ਹੈ। ਗੁਰੂਤਾ ਆਕਰਸ਼ਣ ਦੇ ਕਾਰਣ ਪੁਲਾੜ ਵਿਚਲੇ ਤਾਰੇ, ਗ੍ਰਹਿ, ਉੱਪ-ਗ੍ਰਹਿ ਇੱਥੋਂ ਤੱਕ ਕਿ ਗਲੈਕਸੀਆਂ ਇੱਕ ਖਾਸ ਚੱਕਰਾਂ ਵਿੱਚ ਘੁੰਮਦੀਆਂ ਹਨ। ਇਹਨਾਂ ਦੇ ਆਪਣੇ ਪੱਥ ਹਨ। ਇਹ ਸਭ ਆਪੋ-ਆਪਣੇ ਧੁਰਿਆਂ ਦੁਆਲੇ ਆਪਣੇ ਜਨਮ ਸਮੇਂ ਤੋਂ ਹੀ ਭੌਤਿਕ ਤਬਦੀਲੀਆਂ ਤੇ ਗੁਣਾਂ ਕਾਰਨ ਇੱਕ ਵਿਸ਼ੇਸ਼ ਦਿਸ਼ਾ ਵੱਲ ਘੁੰਮਦੇ ਹਨ। ਗੁਰੂਤਾ ਖਿੱਚ ਕਾਰਣ ਇਹਨਾਂ ਦਾ ਆਪਸੀ ਸੰਬੰਧ ਬਣਿਆ ਰਹਿੰਦਾ ਹੈ। ਇੱਕ ਵਿਸ਼ੇਸ਼ ਤਰੀਕੇ ਨਾਲ ਗ੍ਰਹਿਆਂ ਦੀ ਸਾਪੇਖਕ ਦੂਰੀ ਕੱਢਣ ਬਾਰੇ ਦੱਸਿਆ ਗਿਆ ਸੀ ਜਿਸ ਨਾਲ ਖ਼ੋਜ ਕਰਕੇ ਪਿਆਜ਼ੀ ਨਾਮਕ ਨੌਜਵਾਨ ਖ਼ਗੋਲੀ ਜਾਣਕਾਰ ਨੇ ਮੰਗਲ ਅਤੇ ਬ੍ਰਹਿਸਪਤੀ ਦੇ ਵਿਚਕਾਰ ਸੇਰਸ ਨਾਮੀ ਛੋਟੇ ਗ੍ਰਹਿ ਨੂੰ ਲੱਭਿਆ ਸੀ। ਗੁਰੂਤਾ ਕਾਰਨ ਹੀ ਸਾਰੇ ਗ੍ਰਹਿ, ਸੂਰਜ ਦੁਆਲੇ ਇੱਕ ਖਾਸ ਪੱਥਾਂ ਉੱਪਰ ਘੁੰਮਦੇ ਹਨ ਜੇਕਰ ਅਜਿਹਾ ਕੁਝ ਵਾਪਰਦਾ ਹੈ ਤਾਂ ਧਰਤੀ ਤਾਂ ਪੁਲਾੜ ਵਿੱਚ ਡਿੱਗੇਗੀ ਹੀ ਉਸ ਤੋਂ ਬਾਅਦ ਦੇ ਗ੍ਰਹਿ ਮੰਗਲ, ਬ੍ਰਹਿਸਪਤੀ, ਸ਼ਨੀ ਆਦਿ ਵੀ ਪ੍ਰਭਾਵਤ ਹੋਣਗੇ। ਇਸ ਤਰ੍ਹਾਂ ਸਭ ਕੁਝ ਹੀ ਗੜਬੜ ਹੋ ਜਾਵੇਗਾ। ਜੇਕਰ ਧਰਤੀ ਖਲਾਅ ਵਿੱਚ ਨਾ ਵੀ ਡਿੱਗੇ ਤਾਂ ਵੀ ਧਰੁਵ ਬਦਲ ਦੀ ਹਾਲਤ ਵਿੱਚ ਉਸ ਦੇ ਪਦਾਰਥ ਦਾ ਖਿਲਾਰਾ ਪੈ ਜਾਵੇਗਾ।

ਧਰਤੀ ਦਾ ਧਰੁਵ ਬਿਲਕੁਲ ਪਲਟਦਾ ਨਹੀਂ ਸਗੋਂ ਧਰਤੀ ਇੱਕ ਘੁੰਮਦੇ ਹੋਏ ਲਾਟੂ ਦੇ ਸਿਰੇ ਦੇ ਘੁੰਮਣ ਦੀ ਤਰ੍ਹਾਂ ਹੈ। ਜਿਵੇਂ ਲਾਟੂ ਦਾ ਸਿਰਾ ਆਪਣੇ ਕੇਂਦਰ ਦੇ ਧੁਰੇ ਦੁਆਲੇ ਘੁੰਮਦਾ ਹੋਇਆ, ਇੱਕ ਹੋਰ ਗਤੀ ਵੀ ਧੁਰੇ ਨਾਲ ਕੋਣ ਬਣਾਉਣਾ ਹੋਇਆ ਕਰਦਾ ਹੈ। ਓਵੇਂ ਹੀ ਧਰਤੀ ਵੀ ਅਜਿਹਾ ਚੱਕਰ 25,800 ਸਾਲਾਂ ਵਿੱਚ ਪੂਰਾ ਕਰਦੀ ਹੈ। ਇਸ ਕਾਰਣ ਜੋ ਧਰੁਵ ਤਾਰਾ ਸਾਨੂੰ ਹੁਣ ਦਿਖਾਈ ਦਿੰਦਾ ਹੈ, ਉਸਦੀ ਥਾਂ ਵੇਗਾ ਨਾਮੀ ਤਾਰਾ ਦਿਖਾਈ ਦੇਵੇਗਾ। ਇਸ ਕਾਰਨ ਹੀ ਅੱਜ ਕੱਲ੍ਹ 21 ਮਾਰਚ ਨੂੰ ਦਿਨ ਰਾਤ ਬਰਾਬਰ ਹੁੰਦੇ ਹਨ। ਇਸੇ ਤਰ੍ਹਾਂ ਸੰਨ 4000 ਵਿੱਚ 20 ਫਰਵਰੀ ਨੂੰ ਹੋਣਗੇ। ਇਸ ਤਰ੍ਹਾਂ ਕੈਲੰਡਰ 30 ਅੰਸ਼ ਜਾਂ ਇੱਕ ਰਾਸ਼ੀ ਪਿੱਛੇ ਹੋ ਜਾਵੇਗਾ ਭਾਵ ਇਹ ਸਮਾਂ 12ਵੀਂ ਰਾਸ਼ੀ ਮੀਨ ਦੀ ਥਾਂ 11ਵੀਂ ਰਾਸ਼ੀ ਕੁੰਭ ਦਾ ਸਮਾਂ ਹੋਵੇਗਾ।

ਇਸ ਤਰ੍ਹਾਂ ਦੇ ਲੇਖ ਵਾਸਤੇ ਮੈਂ ਰੂਸ ਦੇ ਲੇਖਕ ਐਨ.ਵੀ. ਪੁਸ਼ਕੋਵ ਦੀ ਕਿਤਾਬ 'ਸ਼ਾਂਤ ਸੂਰਜ' ਵਿੱਚੋਂ ਸ਼ਬਦ ਵਰਤਣ ਦੀ ਖੁੱਲ੍ਹ ਲੈ ਰਿਹਾ ਹਾਂ। ਕਿਸੇ ਸੂਰਜੀ ਭਾਂਬੜ ਸਮੇਂ ਫੈਲੀ ਪਲੇਗ ਦੀ ਬਿਮਾਰੀ ਇਸ ਗੱਲ ਦੀ ਉੱਕਾ ਹੀ ਲਖਾਇਕ ਨਹੀਂ ਕਿ ਦੋਵੇਂ ਗੱਲਾਂ ਸਬੰਧਤ ਹਨ। ਵਿਗਿਆਨ ਕਹਿੰਦਾ ਹੈ, "ਪੜਤਾਲ ਕਰੋ, ਵਾਰ-ਵਾਰ ਪੜਤਾਲ ਕਰੋ" ਅਤੇ ਹਮੇਸ਼ਾ ਹੀ ਠੋਸ ਤੱਥਾਂ ਦੇ ਆਧਾਰ 'ਤੇ ਨਤੀਜੇ ਕੱਢੋ।



(94179-23785)



## ਹਵਾ 'ਚ ਲਿਖੇ ਹਰਫ਼

* ਨਾ ਇਹ ਗੁੰਝਲਦਾਰ ਬੁਝਾਰਤ,
ਨਾ ਇਹ ਗੋਰਖ਼ ਧੰਦਾ,
ਆਪਣੇ ਮਨ ਦੇ ਡਰ 'ਚੋਂ ਹੀ,
ਰੱਬ ਸਿਰਜ ਲੈਂਦਾ ਹੈ ਬੰਦਾ।
ਭਾਈ, ਪੰਡਤ, ਮੁੱਲਾਂ ਇਹ ਡਰ,
ਹੋਰ ਵਧਾਉਂਦੇ ਰਹਿੰਦੇ,
ਇਸੇ ਆਸਰੇ ਚਲਦਾ
ਵਿਹਲੜ ਸ਼ੈਤਾਨਾਂ ਦਾ ਧੰਦਾ।

**ਅਮਰਜੀਤ ਢਿੱਲੋਂ, 94171-20427**

* ਰੁੱਸੇ ਰਹਿਣਾ ਕਦ ਤੱਕ ਸੂਰਜਾਂ ਨੇ ਹਨੇਰੇ ਤੋਂ,
ਰੁੱਸੇ ਰਹਿਣਾ ਦੀਪ ਨੇ ਕਿੰਨਾ ਚਿਰ ਬਨੇਰੇ ਤੋਂ,
ਕਦੋਂ ਤੱਕ ਚਾਨਣਾਂ ਦੀ ਹੇਰ-ਫੇਰ ਹੋਵੇਗੀ,
ਰੱਖੋ ਹੌਂਸਲਾ ਕਿ ਸੁਰਖ਼ ਸਵੇਰ ਹੋਵੇਗੀ।

**ਧਰਮਪਾਲ, 94635-35101**

* ਬੁਲੰਦੀਆਂ ਦੇ ਉੱਚੇ ਅੰਬਰਾਂ ਤੇ
ਪਰਵਾਜ਼ ਭਰਨ ਦੀ ਕਸ਼ਿਸ਼ ਹੈ,
ਹੌਂਸਲਾ ਵੀ ਹੈ, ਸਬਰ ਵੀ
ਤੇ ਸਿਦਕ ਵੀ,
ਸੁਪਨਿਆਂ ਦੀ ਉਮਰ ਦਰਾਜ ਕਰਨ
ਦੀ ਖ਼ਾਹਿਸ਼ ਹੈ।

**ਬਿਮਲ ਕੌਰ ਬਰਾੜ, 98155-74364**

* ਪਤਝੜ ਭਾਵੇਂ ਕਿੰਨੀ ਵੀ ਜਾਬਰ ਹੋਵੇ,
ਕੁਝ ਫੁੱਲ ਫਿਰ ਵੀ ਬਗ਼ਾਵਤ ਕਰਕੇ ਖਿੜ ਹੀ ਪੈਂਦੇ ਨੇ।

**ਸੁਖਪਾਲ ਧੂਰੀ, 94645-10431**

* ਬਾਬੇ ਆਖਦੇ ਭਰੋਸਾ ਸੱਚੇ ਨਾਮ ਤੇ
ਤਲਾਸ਼ੀ ਲੈ ਕੇ ਲਾਉਂਦੇ ਚਰਨੀਂ।

**ਜਗਸੀਰ ਜੀਦਾ, 94173-33203**

* ਮੌਤ ਮਨੁੱਖ਼ ਨੂੰ ਸ਼ਹੀਦ ਨਹੀਂ ਬਣਾਉਂਦੀ, ਸਗੋਂ ਆਦਰਸ਼ ਮਨੁੱਖ਼ ਨੂੰ ਸ਼ਹੀਦ ਬਣਾਉਂਦੇ ਹਨ।

**(ਨੈਪੋਲੀਅਨ) ਬੂਟਾ ਸਿੰਘ ਵਾਕਫ਼ 94642-18261**

* ਲਾਸ਼ ਪਾਨੀ ਪੇ ਤੈਰਤੀ ਕਿਉਂ ਹੈ?
ਕਿਉਂਕਿ ਡੂਬਨੇ ਕੇ ਲੀਏ ਜ਼ਿੰਦਗੀ ਚਾਹੀਏ।

* ਪਿਆਸ ਪ੍ਰਬਲ ਹੋਵੇ ਤਾਂ ਪਾਣੀ ਮਾਰੂਥਲਾਂ 'ਚ ਵੀ ਲੱਭ ਜਾਂਦਾ ਹੈ। **ਬਲਦੇਵ ਸਿੰਘ ਬਠਿੰਡਾ, 94640-76424**

* ਜੇਕਰ ਤੁਹਾਡੀ ਆਲੋਚਨਾ ਨਹੀਂ ਹੁੰਦੀ ਤਾਂ ਤੁਸੀਂ ਹੋਰ ਚੰਗਾ ਨਹੀਂ ਕਰ ਸਕਦੇ।

* ਰੌਸ਼ਨ ਜ਼ਿੰਦਗੀ ਲਭਦਾ ਫਿਰਦਾ ਹਰ ਕੋਈ
ਪਰ ਕੋਈ ਨਾ ਸੋਚੇ ਇੱਥੇ ਹਨੇਰਾ ਕਿਉਂ ਹੈ?

**ਪ੍ਰਵੀਨ ਜੰਡਵਾਲਾ, 98157-30432**

* ਮੈਂ ਐਸਾ ਦੀਪ ਹਾਂ,
ਜਿਸ ਨੂੰ ਤੂਫ਼ਾਨਾਂ ਨੇ ਜਗਾਇਆ ਹੈ।
ਮੈਂ ਉਹ ਨਗਮਾਂ,
ਜੋ ਲਹਿਰਾਂ ਨੇ ਕਿਨਾਰੇ ਨੂੰ ਸੁਣਾਇਆ ਹੈ।

**(ਬਿਸਮਿਲ ਫਰੀਦਕੋਟੀ)**

* Don't wish a life without troubles, instead ask for the strength to face troubles that come your way. as a wounded warrior is superior than a healthy coward.

* Be soft and cool like water so you can adjust any where in life but also be tough and attractive like diamond so no one can play with your emotions.

**98720-00981**

* Company of good people is like walking in a shop of perfume. wether you buy the perfume or not you are bound to receive the fragrance.

**Navdeep Lande, 94639-18125**

* ਕੁਝ ਲੋਕ ਹਮੇਸ਼ਾ ਤੁਹਾਡੇ ਰਾਹ ਵਿੱਚ ਪੱਥਰ ਸੁਟਦੇ ਹਨ। ਇਹ ਤੁਹਾਡੇ ਤੇ ਨਿਰਭਰ ਹੈ ਕਿ ਤੁਸੀਂ ਉਨ੍ਹਾਂ ਦਾ ਕੀ ਬਣਾਉਂਦੇ ਹੋ...ਕੰਧ...ਜਾਂ ਪੁਲ ? ਯਾਦ ਰੱਖੋ ਤੁਸੀਂ ਆਪਣੀ ਜ਼ਿੰਦਗੀ ਦੇ ਖ਼ੁਦ ਰਚਣਹਾਰੇ ਹੋ।

**ਸੁਮੀਤ, 94630-69698**

**ਤਰਕਸ਼ੀਲ ਗੀਤਾਂ ਨੂੰ ਆਪਣੇ ਮੋਬਾਈਲ ਦੀ ਹੈਲੋ ਟਿਊਨ ਬਣਾਉਣ ਹਿਤ BSNL ਉਪਭੋਗਤਾਵਾਂ ਲਈ ਸੂਚਨਾ:**

**Type:**
**BT 97483 for Lakh pakhandi babe**
**BT 97489 for Tark di saan te**
**sms to 56700**

# ਡੇਰਿਆਂ ਤੋਂ ਤਰਕਸ਼ੀਲਤਾ ਤੱਕ



ਰਣਜੀਤ ਮੋਠਾਂਵਾਲੀ

ਜ਼ਿੰਦਗੀ ਇੱਕ ਸਫ਼ਰ ਹੈ, ਜਿਸ ਤੇ ਚਲਦਿਆਂ ਰਾਹ ਵਿੱਚ ਬਹੁਤ ਕੁਝ ਵੇਖਣ-ਸਿੱਖਣ ਨੂੰ ਮਿਲਦਾ ਹੈ। ਇਹ ਰਾਹ ਸਫ਼ਲਤਾ ਦੀ ਮੰਜ਼ਿਲ ਵੱਲ ਉਦੋਂ ਹੀ ਮੁੜਦਾ ਹੈ ਜਦ ਸੋਚ ਵਿੱਚ ਤਰਕਸ਼ੀਲਤਾ ਦਾ ਅੰਸ਼ ਹੋਵੇ ਤੇ ਮਨ ਵਿੱਚ ਸੁਪਨਿਆਂ ਦੀ ਪੂਰਤੀ ਦਾ ਅਹਿਦ ਪਰ ਅਗਵਾਈ ਤੋਂ ਬਿਨਾਂ ਅਜਿਹਾ ਕੁਝ ਸੰਭਵ ਨਹੀਂ ਹੁੰਦਾ। ਮੇਰੇ ਨਾਲ ਵੀ ਕੁਝ ਅਜਿਹਾ ਹੀ ਵਾਪਰਿਆ। ਬਚਪਨ ਦੇ ਮੁਢਲੇ ਸਾਲਾਂ 'ਚ ਆਪਣੇ ਘਰ ਦੇ ਮਾਹੌਲ ਅਨੁਸਾਰ ਮੈਂ ਕਾਫ਼ੀ ਸਮਾਂ ਘਰ ਦੀ ਖ਼ੁਸ਼ੀ ਤੇ ਸ਼ਾਂਤੀ ਲਈ ਇੱਧਰ-ਉੱਧਰ ਭਟਕਦਾ ਰਿਹਾ। ਅਚਾਨਕ ਤਰਕ ਦੀ ਰੌਸ਼ਨੀ ਮਿਲਣ ਤੇ ਮੇਰਾ ਰਾਹ ਸਾਫ਼ ਹੋਇਆ ਤੇ ਮੰਜ਼ਿਲ ਮਿਲੀ।

ਮੇਰਾ ਜਨਮ ਧਾਰਮਿਕ ਵਿਚਾਰਾਂ ਵਾਲੇ ਪਰਿਵਾਰ ਵਿੱਚ ਹੋਇਆ। ਜਿਸ ਤਰ੍ਹਾਂ ਅਕਸਰ ਹੁੰਦਾ ਹੈ, ਸਾਡੇ ਘਰ 'ਚ ਹਰ ਸਮੇਂ ਪੂਜਾ-ਪਾਠ ਦੀਆਂ ਗੱਲਾਂ ਹੁੰਦੀਆਂ ਸਨ। ਮੇਰੇ ਬਚਪਨ ਨੇ ਇਹ ਪ੍ਰਭਾਵ ਕਬੂਲਿਆ। ਮੈਂ ਵੀ ਅੰਧਵਿਸ਼ਵਾਸਾਂ ਵਾਲੇ ਮਾਹੌਲ 'ਚ ਰਹਿੰਦਾ ਹੋਇਆ ਇਸੇ ਰਾਹ ਤੁਰ ਪਿਆ। ਮਾਂ-ਬਾਪ ਤੇ ਆਂਢ ਗੁਆਂਢ ਵੇਖ ਕੇ ਮੈਂ ਜੋ ਕੁਝ ਸਿੱਖਿਆ ਉਹ ਇਹੋ ਸੀ ਕਿ ਬੰਦਾ ਆਪ ਕੁਝ ਨਹੀਂ ਕਰ ਸਕਦਾ, ਜੋ ਕੁਝ ਉਸ ਦੀ 'ਕਿਸਮਤ' 'ਚ 'ਧੁਰੋਂ' ਲਿਖਿਆ ਹੁੰਦਾ ਹੈ, ਉਹੋ ਕਰਦਾ ਹੈ। ਇਸ ਲਈ ਮੈਂ ਆਪ ਕੋਸ਼ਿਸ਼ ਕਰਨ ਦੀ ਬਜਾਏ 'ਕਿਸੇ ਹੋਰ' ਦੀ ਆਸ ਤੇ ਜਿਉਣ ਲੱਗਾ। ਮਿਲੀ ਸਿੱਖਿਆ ਅਨੁਸਾਰ ਮੈਂ ਘਰ ਦੀ ਤਰੱਕੀ, ਸੁਖ਼-ਸ਼ਾਂਤੀ ਲਈ ਡੇਰਿਆਂ ਤੇ ਧਾਰਮਿਕ ਸਥਾਨਾਂ ਦੀ ਸੇਵਾ ਕਰਨ ਲੱਗਾ। ਮੈਂ ਧਾਰਮਿਕ ਦੀਵਾਨਾਂ 'ਚ ਬੜੇ ਚਾਅ ਨਾਲ ਜਾਂਦਾ ਤੇ ਨਿੱਠ ਕੇ ਪ੍ਰਵਚਨ ਸੁਣਦਾ। ਕਦੇ-ਕਦੇ ਮੈਨੂੰ ਲਗਦਾ ਕਿ ਸਾਡੇ ਘਰ ਦੇ ਬਹੁਤ ਮਿਹਨਤ ਕਰਦੇ ਹਨ। ਧਰਮ ਤੇ ਡੇਰਿਆਂ 'ਚ ਉਨ੍ਹਾਂ ਦੀ ਪੂਰੀ ਨਿਹਚਾ ਹੈ ਪਰ ਮਿਹਨਤ ਅਨੁਸਾਰ ਘਰ ਅੱਗੇ ਨਹੀਂ ਵਧ ਰਿਹਾ। ਅਸੀਂ ਉੱਥੇ ਦੇ ਉੱਥੇ ਹੀ ਖੜ੍ਹੇ ਹਾਂ। ਆਪਣੇ ਮਨ 'ਚ ਉੱਠਦੇ ਸਵਾਲਾਂ ਦੀ ਨਵਿਰਤੀ ਲਈ ਮੈਂ ਕਈ ਵਾਰ ਪੁੱਛਾਂ ਦੇਣ ਵਾਲੇ 'ਸਿਆਣਿਆਂ' ਕੋਲ ਵੀ ਗਿਆ ਪਰ ਕਿਤੋਂ ਕੁਝ ਨਾਲ ਲੱਭਾ।

ਇਸੇ ਕਸ਼ਮਕਸ਼ 'ਚ ਮੈਂ ਨੌਵੀਂ ਕਲਾਸ ਦੀ ਪੜ੍ਹਾਈ ਛੱਡ ਕੇ ਪਾਠ ਸਿੱਖਣ ਵਾਸਤੇ ਦਮਦਮੀ ਟਕਸਾਲ ਅੰਮ੍ਰਿਤਸਰ ਚਲਾ ਗਿਆ। ਉਦੋਂ ਪੰਜਾਬ ਵਿੱਚ 'ਕਾਲਾ ਦੌਰ' ਚੱਲ ਰਿਹਾ ਸੀ। ਮੈਂ ਕਾਫ਼ੀ ਸਮਾਂ ਉੱਥੇ 'ਸੇਵਾ' ਕੀਤੀ। ਮੈਨੂੰ ਉੱਥੋਂ ਦਾ ਮਾਹੌਲ ਮੈਨੂੰ ਰਾਸ ਨਾ ਆਇਆ ਤੇ ਮੈਂ ਵਾਪਸ ਪਿੰਡ ਮੋਠਾਂਵਾਲੀ ਪਰਤ ਆਇਆ। ਆਪਣੀ ਛੱਡੀ ਪੜ੍ਹਾਈ ਮੁੜ ਸ਼ੁਰੂ ਕਰ ਦਿੱਤੀ। ਮੈਟ੍ਰਿਕ ਕਰਕੇ ਗੁਰੂ ਹਰਸਹਾਏ ਇੱਕ ਡਾਕਟਰ ਕੋਲ ਕੰਮ ਸਿੱਖਣ ਲੱਗ ਗਿਆ। ਇਹ 1991-92 ਦਾ ਸਮਾਂ ਸੀ। ਇੱਥੇ ਵਾਪਰੀ ਇੱਕ ਘਟਨਾ ਨੇ ਮੇਰੀ ਜ਼ਿੰਦਗੀ ਦਾ ਨਜ਼ਰੀਆ ਹੀ ਬਦਲ ਦਿੱਤਾ ਤੇ ਮੈਂ ਸਹੀ ਰਸਤੇ ਦੀ ਪਛਾਣ ਕਰਕੇ ਮੰਜ਼ਿਲ ਵੱਲ ਤੁਰਿਆ। ਹੋਇਆ ਇੰਜ ਕਿ ਇੱਕ ਦਿਨ ਤਰਕਸ਼ੀਲ ਲਹਿਰ ਦੇ ਦੋ ਆਗੂ ਕ੍ਰਿਸ਼ਨ ਬਰਗਾੜੀ ਤੇ ਰਾਮ ਸਵਰਨ ਲੱਖੇਵਾਲੀ ਸਾਡੇ ਇਲਾਕੇ 'ਚ ਚੱਕ ਮਹੰਤਾਂ ਪਿੰਡ ਵਿਖੇ ਵਾਪਰਦੀਆਂ ਰਹੱਸਮਈ ਘਟਨਾਵਾਂ ਦਾ ਕੇਸ ਹੱਲ ਕਰਨ ਲਈ ਆਏ ਤੇ ਉਹ ਉਸ ਡਾਕਟਰ ਦੀ ਦੁਕਾਨ ਤੇ ਆ ਗਏ, ਜਿੱਥੇ ਮੈਂ ਕੰਮ ਕਰਦਾ ਸਾਂ। ਉਹ ਡਾਕਟਰ ਕੋਲ ਬੈਠੇ ਗੱਲਬਾਤ ਕਰ ਰਹੇ ਸਨ ਤੇ ਮੈਂ ਬਾਹਰ ਖੜ੍ਹਾ ਸੁਣ ਰਿਹਾ ਸਾਂ।

ਮੈਨੂੰ ਉਨ੍ਹਾਂ ਦੀਆਂ ਗੱਲਾਂ ਦਿਲਚਸਪ ਲੱਗੀਆਂ ਤੇ ਗਿਆਨ ਭਰਪੂਰ ਵੀ। ਮੇਰੇ ਮਨ 'ਚ ਸੁਆਲ ਤੇ ਸ਼ੰਕੇ ਉਪਜਣ ਲੱਗੇ। ਮੈਂ ਉਨ੍ਹਾਂ ਵੱਲੋਂ ਡਾਕਟਰ ਦੀ ਦੁਕਾਨ ਤੇ ਰੱਖੀਆਂ ਤਰਕਸ਼ੀਲ ਪੁਸਤਕਾਂ ਆਪਣੇ ਨਾਲ ਲੈ ਆਇਆ ਤੇ ਸ਼ੌਕ ਨਾਲ ਪੜ੍ਹੀਆਂ। ਮੈਨੂੰ ਜਾਪਿਆ ਕਿ ਹੁਣ ਮੈਂ ਠੀਕ ਰਾਹ ਤੇ ਜਾ ਪਵਾਂਗਾ। ਕੁਝ ਦਿਨਾਂ ਬਾਅਦ ਜਦ ਤਰਕਸ਼ੀਲਾਂ ਨੇ ਮਾਨਸਿਕ ਰੋਗੀਆਂ ਨੂੰ ਵੇਖਣ ਲਈ ਇੱਕ ਕੈਂਪ ਲਾਇਆ ਤਾਂ ਮੈਂ ਉਸ 'ਚ ਮੂਹਰੇ ਹੋ ਕੇ ਕੰਮ ਕੀਤਾ। ਮੇਰੀ ਰੁਚੀ ਪੜ੍ਹਨ ਵੱਲ ਵਧਦੀ ਗਈ। ਮੈਂ ਹੋਰ ਤਰਕਸ਼ੀਲ ਸਾਹਿਤ ਪੜ੍ਹਨ ਲੱਗ ਪਿਆ। ਘਰ 'ਚ ਧਰਮ ਵਿਚਲੀ ਆਸਥਾ ਦੀਆਂ ਗੱਲਾਂ 'ਚ ਮੈਂ ਦਖ਼ਲ ਦੇਣ ਲੱਗਾ। ਮੇਰੀ ਸੋਚ 'ਚ ਦਿਨੋ-ਦਿਨ ਨਿਖ਼ਾਰ ਆਉਂਦਾ ਗਿਆ। 1995 'ਚ ਬਰਗਾੜੀ ਵਿਖੇ ਜਦ ਰਾਜ ਪੱਧਰੀ ਤਰਕਸ਼ੀਲ ਮੇਲਾ ਹੋਇਆ ਤਾਂ ਮੈਂ ਉੱਥੇ ਗਿਆ। ਇਸ ਮੇਲੇ ਤੋਂ ਮਿਲੇ ਪ੍ਰਭਾਵ ਨੇ ਮੇਰੀ ਤਰਕਸ਼ੀਲ ਵਿਚਾਰਾਂ ਦੀ ਪ੍ਰਪੱਕਤਾ ਨੂੰ ਹੋਰ ਬਲ ਦਿੱਤਾ ਤੇ ਮੈਂ ਇਸ ਸੋਚ ਨੂੰ ਅਪਣਾ ਲਿਆ।

ਆਪਣੇ ਘਰ ਪਰਿਵਾਰ ਤੇ ਆਸ-ਪਾਸ ਵਾਪਰਦੀਆਂ ਘਟਨਾਵਾਂ ਨੂੰ ਮੈਂ ਤਰਕਸ਼ੀਲ ਸੋਚ ਦੇ ਨਜ਼ਰੀਏ ਤੋਂ ਵਾਚਣ-ਪਰਖਣ ਲੱਗਾ। ਆਪਣੇ ਬਚਪਨ ਤੇ ਆਸ-ਪਾਸ ਦੇ ਮਾਹੌਲ 'ਚ ਜਿਹੜਾ ਕੁਝ ਮੈਂ ਪਹਿਲਾਂ ਕਰਦਾ ਰਿਹਾ ਸੀ, ਉਸ ਤੇ ਅਫ਼ਸੋਸ ਹੋਣ ਲੱਗਾ। ਮੈਂ ਸੋਚਦਾ ਕਿ ਹੁਣ ਤੱਕ ਹਨੇਰੇ 'ਚ ਹੀ ਭਟਕਦੇ ਰਹੇ ਸੀ, ਚਾਨਣ ਦਾ ਰਾਹ ਤਾਂ ਹੁਣ ਮਿਲਿਆ ਹੈ। ਫਿਰ ਮੈਂ ਸੁਸਾਇਟੀ ਦੀ ਜਲਾਲਾਬਾਦ (ਪੱਛਮੀ) ਇਕਾਈ ਦਾ ਮੈਂਬਰ ਬਣਿਆ ਤੇ

...ਬਾਕੀ ਸਫ਼ਾ 41 'ਤੇ





# ਤਰਕਸ਼ੀਲਤਾ ਦੀ ਰੌਸ਼ਨੀ



ਬੁੱਧ ਸਿੰਘ

ਸਾਡੇ ਬਹੁ ਗਿਣਤੀ ਲੋਕ ਧਰਮ ਦੇ ਨਾਂ ਹੇਠ ਅੰਧ-ਵਿਸਵਾਸ਼ ਦੀ ਦਲਦਲ 'ਚ ਫ਼ਸੇ ਹੋਏ ਹਨ । ਪੇਂਡੂ ਹੋਣ ਜਾਂ ਸ਼ਹਿਰੀ, ਪੜ੍ਹੇ-ਲਿਖੇ ਜਾਂ ਅਨਪੜ੍ਹ ਸਭ ਇੱਕ ਦੂਸਰੇ ਪਿੱਛੇ ਲੱਗ ਪੱਥਰਾਂ ਨਾਲ ਮੱਥਾ ਰਗੜਦੇ ਆਪਣੀ ਮਿਹਨਤ ਦੀ ਕਮਾਈ ਕਥਿਤ ਸੰਤਾਂ/ਜੋਤਿਸ਼ੀਆਂ ਨੂੰ ਲੁਟਾਈ ਜਾਂਦੇ ਨੇ । ਆਪਣੀ ਸੋਚ/ਅਕਲ ਇਨ੍ਹਾਂ ਵਿਹਲੜਾਂ ਪਾਸ ਗਿਰਵੀ ਰੱਖ ਕੇ ਮਾਨਸਿਕ ਗੁਲਾਮੀ ਦਾ ਸ਼ਿਕਾਰ ਇਹ ਲੋਕ ਇਨ੍ਹਾਂ ਤੋਂ ਪੁੱਛੇ ਬਗੈਰ ਪੈਰ ਵੀ ਨਹੀਂ ਪੁਟਦੇ ।

ਮੈਂ ਵੀ ਕਦੇ ਇਸੇ ਬਿਮਾਰੀ ਦਾ ਸ਼ਿਕਾਰ ਸਾਂ । ਜਿਸ ਪਿੰਡ ਵਿੱਚ ਮੈਂ ਜੰਮਿਆ-ਪਲਿਆ, ਉਹ ਵਿਦਿਅਕ ਪੱਖੋਂ ਪਛੜਿਆ ਤਾਂ ਹੈ ਹੀ, ਬਾਕੀ ਰਹਿੰਦੀ ਕਸਰ ਇੱਥੇ ਸਥਿਤ ਡੇਰਾ ਪੂਰੀ ਕਰ ਰਿਹਾ ਹੈ। 'ਪ੍ਰਸ਼ਾਦ' ਦੀ ਝਾਕ 'ਚ ਲੋਕੀਂ ਇੱਥੇ ਡੇਰੇ ਲਾਈ ਰੱਖਦੇ ਹਨ ਕਿਉਂਕਿ ਇੱਥੇ ਸ਼ਰਾਬ ਦਾ 'ਪ੍ਰਸ਼ਾਦ' ਚੜ੍ਹਾਇਆ ਜਾਂਦਾ ਹੈ। ਮੈਂ ਭਾਸ਼ਾ ਵਿਭਾਗ ਵਿੱਚ ਪੜ੍ਹਦਿਆਂ ਉਥੋਂ ਬਾਣੀ ਸੰਗ੍ਰਹਿ ਖਰੀਦ ਬੈਠਾ, ਜਿਸ ਨੂੰ ਮੈਂ ਸ਼ੌਕ ਨਾਲ ਪੜ੍ਹਦਾ ਅਤੇ ਦਿਨੋ-ਦਿਨ ਮੇਰਾ ਝੁਕਾਅ ਇਸ ਪਾਸੇ ਵੱਲ ਵਧਣ ਲੱਗਾ।

ਜਲਦੀ ਹੀ ਮੈਨੂੰ ਬਠਿੰਡੇ ਹੀ ਨੌਕਰੀ ਮਿਲ ਗਈ । ਇੱਥੇ ਰਹਿੰਦਿਆਂ ਮੇਰਾ ਮੇਲ ਮਾਸਟਰ ਦੇਸ ਰਾਜ ਦੇ ਪਰਿਵਾਰ ਨਾਲ ਹੋਇਆ । ਕੁਝ ਸਮੇਂ ਬਾਅਦ ਮੈਂ, ਮਾਸਟਰ ਜੀ ਦੇ ਨਾਲ ਹੀ ਰਹਿਣ ਲੱਗ ਪਿਆ। ਉਨ੍ਹਾਂ ਦੇ ਨਾਲ ਦੋ ਪੁੱਤਰ ਵੀ ਰਹਿੰਦੇ ਸਨ । ਮੈਂ ਸਿੱਖ ਅਤੇ ਉਹ ਆਪਣੇ ਆਪ ਨੂੰ ਹਿੰਦੂ ਸਮਝਦੇ ਸਨ, ਬਾਕੀ ਕਥਿਤ 'ਦੇਵੀ-ਦੇਵਤਿਆਂ' ਪ੍ਰਤੀ ਆਸਥਾ ਇੱਕੋ ਜਿਹੀ ਸੀ। ਸਾਡੇ ਕੋਲ ਮੇਰੇ ਆਈ.ਟੀ.ਆਈ ਪੜ੍ਹਦੇ ਸਮੇਂ ਦਾ ਦੋਸਤ ਬਲਦੇਵ ਸਿੰਘ (ਹੁਣ ਮੀਡੀਆ ਮੁੱਖੀ ਬਠਿੰਡਾ ਜ਼ੋਨ) ਵੀ ਆਉਂਦਾ ਰਹਿੰਦਾ ਸੀ । ਪੰਜਾਬ ਵਿੱਚ ਜਦੋਂ ਤਰਕਸ਼ੀਲ ਸੁਸਾਇਟੀ ਹੋਂਦ 'ਚ ਆਈ ਤਾਂ ਸਾਡੇ ਸਭ ਤੋਂ ਪਹਿਲਾਂ ਉਹ ਸੁਸਾਇਟੀ ਦਾ ਮੈਂਬਰ ਬਣ ਗਿਆ । ਸਾਡੇ ਕੋਲ ਆ ਕੇ ਉਹ ਸੁਸਾਇਟੀ ਦਾ ਪੱਤਰ-ਵਿਹਾਰ ਅਤੇ ਹੋਰ ਕੰਮ-ਕਾਰ ਕਰਦਾ। ਕਦੋਂ ਕਦੇ 'ਰੱਬ ਜਾਂ ਦੇਵੀ-ਦੇਵਤਿਆਂ' ਦੀ ਗੱਲ ਆਉਂਦੀ ਤਾਂ ਅਸੀਂ ਇਸ ਤਰ੍ਹਾਂ ਬਹਿਸ ਕਰਦੇ ਜਿਵੇਂ 'ਉਨ੍ਹਾਂ' ਦੇ ਵਕੀਲ ਰੱਖੇ ਹੋਈਏ। ਇੱਕ ਵਾਰ ਸੁਸਾਇਟੀ ਦੀ ਮੀਟਿੰਗ ਦੇ ਸੱਦੇ ਲਈ ਕਈ ਮੈਂਬਰਾਂ ਨੂੰ ਪੱਤਰ ਲਿਖਣੇ ਸਨ। ਬਲਦੇਵ ਸਿੰਘ ਨੇ ਕੁਝ ਕਾਰਡ ਲਿਖਣ ਲਈ ਮੈਨੂੰ ਦਿੱਤੇ । ਕਾਰਡ 'ਤੇ ਮੈਂ ਸਭ ਤੋਂ ਉੱਪਰ ਆਦਤਨ '੧ੴ' ਲਿਖ ਦਿੱਤਾ । ਉਸ ਨੇ ਦੇਖਦਿਆਂ ਹੀ ਕਿਹਾ 'ਪੱਟ ਤੀ ਨਾ ਕਾਰਡਾਂ ਦੀ ਜੱਖਣਾ' ਤੇ ਮੈਂ ਉਸ ਨਾਲ ਇਸ ਗੱਲੋਂ ਬਹਿਸਣ ਲੱਗ ਪਿਆ। ਫਿਰ ਉਸ ਨੇ ਸਾਨੂੰ 'ਤੇ ਦੇਵ ਪੁਰਸ਼ ਹਾਰ ਗਏ' ਤੇ ਹੋਰ ਪੁਸਤਕਾਂ ਪੜ੍ਹਨ ਲਈ ਦਿੱਤੀਆਂ। ਇਹ ਪੁਸਤਕਾਂ ਪੜ੍ਹਨ ਤੇ ਸਾਡੇ ਅੰਦਰ ਪਿਆ ਅਗਿਆਨਤਾ ਦਾ ਅਨੇਰਾ ਛਟਣ ਲੱਗਾ। ਜਦ ਸਾਡੀ ਸੋਚ 'ਚ ਤਰਕਸ਼ੀਲ ਵਿਚਾਰਾਂ ਦੀ ਰੌਸ਼ਨੀ ਆਈ ਤਾਂ ਸਾਰਾ ਕੁਝ ਸਮਝ ਆਉਣ ਲੱਗਾ ਤੇ ਅਸੀਂ ਹੌਲੀ-ਹੌਲੀ ਗੁਲਾਮ ਮਾਨਸਿਕਤਾ ਤੋਂ ਛੁਟਕਾਰਾ ਪਾ ਗਏ । ਸਾਡੀ ਧਰਮ ਵਾਲੀ ਬਿਰਤੀ ਅਤੇ ਅੰਧ ਵਿਸਵਾਸ਼ ਦੀ ਪੱਟੀ ਕਿਧਰੇ ਉੱਡ-ਪੁੱਡ ਗਈ। ਮੈਂ ਅਤੇ ਮਾਸਟਰ ਦੇਸ ਰਾਜ ਦੇ ਬੇਟੇ ਹਰਿੰਦਰ ਕੁਮਾਰ ਤਰਕਸ਼ੀਲ ਸੁਸਾਇਟੀ ਦੇ ਮੈਂਬਰ ਬਣ ਗਏ। ਉਦੋਂ ਤੋਂ ਹੀ ਉਨ੍ਹਾਂ ਦਾ ਘਰ ਤਰਕਸ਼ੀਲ ਗਤੀਵਿਧੀਆਂ ਦੇ ਕੇਂਦਰ ਬਿੰਦੂ ਚਲਿਆ ਆ ਰਿਹਾ ਹੈ। ਜਿਸ ਦੀਪ ਦੀ ਲੋਅ ਨਾਲ ਅਸੀਂ ਤਰਕਸ਼ੀਲ ਬਣੇ, ਉਸ ਦੀ ਰੌਸ਼ਨੀ ਹੋਰ ਲੋਕਾਂ ਤੱਕ ਪਹੁਚਾਉਣ ਲਈ ਅਸੀਂ ਮੇਰੇ ਪਿੰਡ ਫਰੀਦਕੋਟ-ਕੋਟਲੀ ਵਿਖੇ ਸ਼ਹੀਦ ਭਗਤ ਸਿੰਘ ਜਨਮ ਸ਼ਤਾਬਦੀ ਨੂੰ ਸਮਰਪਿਤ ਲਾਇਬਰੇਰੀ ਦੀ ਸਥਾਪਨਾ ਕੀਤੀ, ਜਿਸ ਦਾ ਉਦਘਾਟਨ ਮਰਹੂਮ ਹਰੀ ਸਿੰਘ ਤਰਕ ਤੇ ਪ੍ਰਧਾਨ ਜਮਹੂਰੀ ਅਧਿਕਾਰ ਸਭਾ (ਪੰਜਾਬ) ਅਤੇ ਅਵਤਾਰ ਗਿੱਲ, ਪ੍ਰਧਾਨ ਤਰਕਸ਼ੀਲ ਸੁਸਾਇਟੀ ਆਫ ਵੈਨਕੂਵਰ (ਕੈਨੇਡਾ) ਨੇ ਸਾਂਝੇ ਤੌਰ 'ਤੇ ਮਿਤੀ 18 ਮਾਰਚ 2007 ਨੂੰ ਕੀਤਾ । ਮੈਂ ਹੁਣ ਆਪਣਾ ਜੀਵਨ ਤਰਕਸ਼ੀਲ ਵਿਚਾਰਾਂ ਨੂੰ ਸਮਰਪਿਤ ਕੀਤਾ ਹੋਇਆ ਹੈ ਤੇ ਆਪਣੇ ਵੱਲੋਂ ਇਸ ਲਹਿਰ ਨੂੰ ਅੱਗੇ ਵਧਾਉਣ ਲਈ ਯਤਨਸ਼ੀਲ ਹਾਂ।

ਆਦਰਸ਼ ਨਗਰ, ਬਠਿੰਡਾ 98765-85287

...ਸਫ਼ਾ 40 ਦੀ ਬਾਕੀ

ਅੱਜ ਤੱਕ ਪਿੱਛੇ ਮੁੜ ਕੇ ਨਹੀਂ ਵੇਖਿਆ। ਹੁਣ ਤੱਕ ਆਪਣੀ ਮਿਹਨਤ ਤੇ ਤਰਕਸ਼ੀਲ ਪਹੁੰਚ ਨਾਲ ਆਪਣੀ ਜ਼ਿੰਦਗੀ ਤੇ ਪਰਿਵਾਰ ਨੂੰ ਪੈਰਾਂ ਸਿਰ ਕੀਤਾ ਹੈ। ਆਪਣੇ ਖ਼ੇਤਰ 'ਚ ਸੈਂਕੜੇ ਮਾਨਸਿਕ ਰੋਗੀਆਂ ਦੇ ਕੇਸ ਹੱਲ ਕਰਕੇ ਸਮਾਜ 'ਚ ਆਪਣਾ ਮਾਣ ਸਤਿਕਾਰ ਬਣਾਇਆ ਹੈ।

ਅੱਜ ਮੈਂ ਜ਼ਿੰਦਗੀ 'ਚ ਜਿਸ ਥਾਂ ਤੇ ਹਾਂ, ਉਸ ਦਾ ਸਿਹਰਾ ਤਰਕਸ਼ੀਲ ਸੋਚ ਨੂੰ ਦਿੰਦਾ ਹਾਂ। ਮੈਨੂੰ ਆਪਣੀ ਸੋਚ ਤੇ ਫ਼ਖ਼ਰ ਹੈ। ਜ਼ਿੰਦਗੀ ਭਰ ਇਸ ਸੋਚ ਦੇ ਪ੍ਰਸਾਰ ਲਈ ਆਪਣੇ ਵੱਲੋਂ ਵਚਨ ਬੱਧ ਹਾਂ।

□□ 94658-51302

## ਨਫ਼ਰਤ ਦਾ ਕਾਰਣ !

ਆਮ ਕਿਹਾ ਜਾਂਦਾ ਹੈ ਕਿ ਪ੍ਰੇਮ ਅਤੇ ਨਫ਼ਰਤ 'ਚ ਬੇਹੱਦ ਮਾਮੂਲੀ ਫ਼ਰਕ ਹੁੰਦਾ ਹੈ। ਵਿਗਿਆਨਕਾਂ ਨੇ ਇਸ ਫ਼ਰਕ ਦਾ ਪਤਾ ਲਗਾਉਣ ਦਾ ਦਾਅਵਾ ਕੀਤਾ ਹੈ। ਕੁਝ ਲੋਕਾਂ ਤੋਂ ਨਫ਼ਰਤ ਕਰਨ ਵਾਲਿਆਂ ਦੇ ਬਰੇਨ ਸਕੈਨ ਜਾਂਚ ਤੋਂ ਪਤਾ ਚੱਲਦਾ ਹੈ ਕਿ ਇਹ ਗਤੀਵਿਧੀ ਉਸੇ ਪੈਟਰਨ ਤੋਂ ਅਤੇ ਦਿਮਾਗ ਦੇ ਉਸੇ ਹਿੱਸੇ 'ਚ ਹੁੰਦੀ ਹੈ, ਜੋ ਰੋਮਾਂਸ ਅਤੇ ਪ੍ਰੇਮ ਲਈ ਜ਼ਿੰਮੇਵਾਰ ਹੈ। ਲੰਡਨ ਯੂਨੀਵਰਸਿਟੀ ਦੇ ਸੇਮਿਰ ਜ਼ੈਕੀ ਅਤੇ ਜਾਨ ਪਾਲ ਰੋਮਾਇਆ ਨੇ 'ਪਬਲਿਕ ਲਾਇਬਰੇਰੀ ਆਫ਼ ਸਾਇੰਸ ਮੈਗਜ਼ੀਨ' 'ਚ ਆਪਣੀ ਸਟਡੀ ਦੇ ਬਾਰੇ ਲਿਖਿਆ ਹੈ ਕਿ ਇਸ ਤੋਂ ਪਤਾ ਚਲ ਸਕਦਾ ਹੈ ਕਿ ਜੀਵਨ 'ਚ ਪ੍ਰੇਮ ਅਤੇ ਈਰਖਾ ਕਿਉਂ ਇਕ-ਦੂਸਰੇ ਨਾਲ ਇਸ ਤਰ੍ਹਾਂ ਜੁੜੇ ਰਹਿੰਦੇ ਹਨ। ਸਾਡੇ ਅਧਿਐਨ ਤੋਂ ਪਤਾ ਚੱਲਿਆ ਹੈ ਕਿ ਈਰਖਾ ਦੇ ਸੰਦਰਭ 'ਚ ਬਰੇਨ 'ਚ ਗਤੀਵਿਧੀ ਦਾ ਅਨੋਖਾ ਪੈਟਰਨ ਹੁੰਦਾ ਹੈ। ਖ਼ੋਜੀਆਂ ਨੇ ਆਪਣੀ ਸਟਡੀ 'ਚ 17 ਮਰਦ ਤੇ ਔਰਤਾਂ ਨੂੰ ਉਹਨਾਂ ਲੋਕਾਂ ਦੀਆਂ ਤਸਵੀਰਾਂ ਦਿਖਾਈਆਂ, ਜਿਨ੍ਹਾਂ ਤੋਂ ਉਹ ਨਫ਼ਰਤ ਕਰਦੇ ਹਨ। ਇਸ ਮਾਮਲੇ 'ਚ ਈਰਖਾ ਕਰਨ ਵਾਲੇ ਵਿਅਕਤੀ ਜਾਂ ਤਾਂ ਪੁਰਾਣੇ ਪ੍ਰੇਮੀ ਸੀ ਜਾਂ ਫਿਰ ਕਿਸੇ ਸਥਾਨ 'ਤੇ ਇੱਕ-ਦੂਜੇ ਨਾਲ ਸੰਬੰਧਤ ਸਨ। ਖੋਜੀਆਂ ਦਾ ਕਹਿਣਾ ਹੈ ਕਿ ਜਦੋਂ ਇਹਨਾਂ ਲੋਕਾਂ ਨੂੰ ਈਰਖਾ ਕਰਨ ਵਾਲਿਆਂ ਦੀਆਂ ਤਸਵੀਰਾਂ ਦਿਖਾਈਆਂ ਗਈਆਂ ਤਾਂ ਉਹਨਾਂ ਦੇ ਬ੍ਰੇਨ ਦੇ ਅਲੱਗ-ਅਲੱਗ ਹਿੱਸਿਆਂ 'ਚ ਹਲਚਲ ਦਾ ਅਨੋਖਾ ਪੈਟਰਨ ਬਣ ਜਾਂਦਾ ਹੈ, ਜਿਸ ਨੂੰ 'ਹੇਟ ਸਰਕਟ' ਦਾ ਨਾਮ ਦਿੱਤਾ ਗਿਆ ਹੈ। ਉਹਨਾਂ ਲੋਕਾਂ ਨੂੰ ਦੇਖਦੇ ਹੀ ਇਹ ਸਰਕਟ ਆਨ ਹੋ ਜਾਂਦਾ ਹੈ, ਜਿਸ ਨਾਲ ਨਫ਼ਰਤ ਹੁੰਦੀ ਹੈ। ਇਹ ਹਲਚਲ ਮੱਥੇ ਦੇ ਉਹਨਾਂ ਹਿੱਸਿਆਂ 'ਚ ਵੀ ਹੁੰਦੀ ਹੈ ਜੋ ਪ੍ਰੇਮ ਅਤੇ ਰੋਮਾਂਸ ਦੇ ਸੰਦਰਭ 'ਚ ਬਰਾਬਰ ਰਹਿੰਦੇ ਹਨ। ਪਰ ਇਹਨਾਂ ਦਾ ਸਰਕਟ ਆਨ ਨਹੀਂ ਹੁੰਦਾ। ਖੋਜੀਆਂ ਦਾ ਕਹਿਣਾ ਹੈ ਕਿ ਦੋਵੇਂ ਹੀ ਸਥਿਤੀਆਂ ਭਾਵਨਾਵਾਂ ਨਾਲ ਜੁੜੀਆਂ ਹੁੰਦੀਆਂ ਹਨ ਅਤੇ ਜਿਸ 'ਤੇ ਫੋਕਸ ਜ਼ਿਆਦਾ ਹੁੰਦਾ ਹੈ, ਉਸੇ ਦਾ ਸਰਕਟ ਆਨ ਹੋ ਜਾਂਦਾ ਹੈ। ਖੋਜੀਆਂ ਦਾ ਮੁਤਾਬਕ ਬਰੇਨ ਦਾ ਉਹ ਹਿੱਸਾ ਉਹਨਾਂ ਲੋਕਾਂ ਦੀ ਗਤੀਵਿਧੀਆਂ ਨੂੰ ਜਾਂਚਣ ਦੇ ਮੱਦੇਨਜ਼ਰ ਬਹੁਤ ਹੀ ਮਹੱਤਵਪੂਰਨ ਮੰਨਿਆ ਜਾਂਦਾ ਹੈ, ਜਿੰਨ੍ਹਾਂ 'ਤੋਂ ਨਫ਼ਰਤ ਹੁੰਦੀ ਹੈ।

## ਪਲਾਸਟਿਕ ਤੋਂ ਹੁੰਦੇ ਰੋਗ

13 ਜਨਵਰੀ 2010 ਨੂੰ ਐਕਸਟਰ, ਇੰਗਲੈਂਡ ਵਿਚਲੇ ਪੈਨਿਨਸੁਲਾ ਮੈਡੀਕਲ ਸਕੂਲ ਦੇ ਪ੍ਰੋਫੈਸਰ ਡੇਵਿਡ ਮੇਲਜ਼ਰ ਨੇ ਕਿਹਾ ਕਿ ਖਾਣ ਲਈ ਵਰਤੇ ਜਾਂਦੇ ਪਲਾਸਟਿਕ ਦੇ ਬਰਤਨ, ਮਰਤਬਾਨ, ਕੋਲਡ ਡਰਿੰਕਸ, ਦੁੱਧ ਅਤੇ ਪਾਣੀ ਵਾਲੀਆਂ ਬੋਤਲਾਂ ਵਿੱਚ ਪਲਾਸਟਿਕ ਨੂੰ ਸਖ਼ਤ ਕਰਨ ਲਈ ਇਸ ਵਿੱਚ ਪਾਇਆ ਜਾਂਦਾ ਰਸਾਇਣ ਬਾਈਫੀਨੋਲ ਏ (ਬੀ.ਪੀ.ਏ.) ਹੌਲੀ-ਹੌਲੀ ਪਲਾਸਟਿਕ ਵਿੱਚੋਂ ਨਿੱਕਲ ਕੇ ਖਾਣ-ਪੀਣ ਵਾਲੇ ਪਦਾਰਥਾਂ ਵਿੱਚ ਘੁਲਦਾ ਰਹਿੰਦਾ ਹੈ। ਇਹ ਗੱਲ ਜੂਨ 2009 ਵਿੱਚ ਸਿਨੀਸਿਨੱਟੀ ਯੂਨੀਵਰਸਿਟੀ ਦੇ ਵਿਗਿਆਨੀਆਂ ਨੇ ਆਪਣੀ ਖੋਜ ਦੇ ਆਧਾਰ 'ਤੇ ਕਹੀ ਸੀ। ਇਸ ਯੂਨੀਵਰਸਿਟੀ ਵਿੱਚ ਫਾਰਮਾਕਾਲੋਜਿਸਟ ਸਕਾਟ ਬੈਨਚਰ ਤੇ ਸਾਥੀਆਂ ਦੀ ਖੋਜ ਦਰਸਾਉਂਦੀ ਹੈ ਕਿ ਬੀ.ਪੀ.ਏ ਮਨੁੱਖਾਂ ਵਿੱਚ ਅਤੇ ਖਾਸ ਕਰਕੇ ਔਰਤਾਂ ਵਿੱਚ ਦਿਲ ਅਤੇ ਜਿਗਰ ਦੇ ਰੋਗ, ਸ਼ੂਗਰ ਅਤੇ ਮੋਟਾਪਾ ਕਰਦੀ ਹੈ ਅਤੇ ਥਾਇਓਰਾਈਡ ਗ੍ਰੰਥੀ ਅਤੇ ਪ੍ਰਜਨਣ, ਪ੍ਰਜਨਣ ਅੰਡਾ ਅਤੇ ਫੈਟ ਸੈਲਾਂ ਦੇ ਬਣਨ ਵਿੱਚ ਵਿਘਨ ਪਾਉਂਦੀ ਹੈ। ਬੀ.ਪੀ.ਏ. ਐਂਡੋਕ੍ਰਾਇਨ ਗ੍ਰੰਥੀ ਦੇ ਕੰਮ ਵਿੱਚ ਵਿਘਨ ਪਾਉਂਦੀ ਹੈ ਜਿਸ ਨਾਲ ਦਿਲ ਦੇ ਸੈੱਲਾਂ ਉੱਪਰ ਬੁਰਾ ਅਸਰ ਪੈਂਦਾ ਹੈ ਅਤੇ ਦਿਲ ਦੀ ਧੜਕਣ ਵਧਦੀ ਘਟਦੀ ਹੈ। ਇਸ ਵਿਸ਼ੇ 'ਤੇ ਹੋਰ ਵੀ ਬਹੁਤ ਵਿਗਿਆਨੀ ਉਪਰੋਕਤ ਗੱਲ ਕਹਿ ਰਹੇ ਹਨ। ਉਹਨਾਂ ਦਾ ਕਹਿਣਾ ਹੈ ਕਿ ਦੁਨੀਆਂ ਭਰ ਵਿੱਚ ਜਿਸ ਤਰ੍ਹਾਂ ਮੋਟਾਪਾ, ਸ਼ੂਗਰ ਤੇ ਦਿਲ ਦੇ ਰੋਗ ਵਧ ਰਹੇ ਹਨ, ਇਸ ਦਾ ਕਾਰਨ ਇਕੱਲੇ ਖਾਣ-ਪੀਣ ਅਤੇ ਰਹਿਣ-ਸਹਿਣ ਨਹੀਂ ਹੋ ਸਕਦੇ। ਇਸ ਦਾ ਕਾਰਣ ਪਲਾਸਟਿਕ ਵਿਚਲਾ ਰਸਾਇਣ ਬੀ.ਪੀ.ਏ ਵੀ ਹੈ। ਬਹੁਤ ਸਾਰੇ ਮੁਲਕਾਂ ਵਿੱਚ ਇਸ ਬਾਰੇ ਕਾਫ਼ੀ ਹੋ-ਹੱਲਾ ਹੋ ਰਿਹਾ ਹੈ ਪਰ ਅਮਰੀਕਾ ਦੀ ਫੈਡਰਲ ਡਰੱਗ ਏਜੰਸੀ ਇਹ ਮੰਨਣ ਨੂੰ ਤਿਆਰ ਨਹੀਂ ਕਿ ਬੀ.ਪੀ.ਏ ਨਾਲ ਲੋਕਾਂ ਦੀ ਸਿਹਤ 'ਤੇ ਕੋਈ ਮਾੜਾ ਪ੍ਰਭਾਵ ਪੈ ਰਿਹਾ ਹੈ।



ਸੁਰਜੀਤ,
ਦਲ ਸਿੰਘ ਵਾਲਾ

ਹੁਣੇ 'ਲਾਂਸਟ' ਨਾਮ ਦੇ ਸਾਇੰਸ ਰਸਾਲੇ ਵਿੱਚ ਪ੍ਰਕਾਸ਼ਤ ਰਿਪੋਰਟ ਵਿੱਚ, ਭਾਰਤ ਸਮੇਤ ਦੁਨੀਆਂ ਦੇ ਕਈ ਦੇਸ਼ਾਂ ਵਿੱਚ 10,000 ਤੋਂ ਵੱਧ ਜਨਮਾਂ ਦੇ ਅਧਿਐਨ ਕਰਕੇ ਇਹ ਤੱਥ ਜੱਗ-ਜਾਹਰ ਕੀਤਾ ਹੈ ਕਿ ਸੀਜ਼ੇਰੀਅਨ ਅਪਰੇਸ਼ਨ ਰਾਹੀਂ ਪੈਦਾ ਹੋਏ ਬੱਚਿਆਂ ਨੂੰ ਕੁਦਰਤੀ ਤੌਰ 'ਤੇ ਪੈਦਾ ਹੋਏ ਬੱਚਿਆਂ ਤੋਂ ਵੱਧ ਬੀਮਾਰੀਆਂ ਲੱਗਦੀਆਂ ਹਨ।



(ਸ੍ਰੋਤ: ਇੰਟਰਨੈੱਟ), 94634-25868





## ਸ਼੍ਰੋਮਣੀ ਕਮੇਟੀ ਦੀ ਬੱਸ ਉਲਟੀ ਇੱਕ ਸ਼ਰਧਾਲੂ ਦੀ ਮੌਤ, 15 ਜ਼ਖਮੀ

**ਅੰਮ੍ਰਿਤਸਰ :**

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਯਾਤਰੂਆਂ ਨੂੰ ਸ੍ਰੀ ਦਰਬਾਰ ਸਾਹਿਬ ਤੋਂ ਰੇਲਵੇ ਸਟੇਸ਼ਨ ਤੱਕ ਮੁਫ਼ਤ ਲਿਜਾਣ ਵਾਲੀ ਬੱਸ ਉਲਟ ਜਾਣ ਕਾਰਨ ਇੱਕ ਵਿਅਕਤੀ ਦੀ ਮੌਤ ਹੋ ਗਈ ਤੇ ਸਵਾ ਦਰਜਨ ਦੇ ਕਰੀਬ ਜ਼ਖ਼ਮੀ ਹੋ ਗਏ। ਜ਼ਖਮੀਆਂ ਵਿੱਚੋਂ ਦੋ ਦੀ ਹਾਲਤ ਗੰਭੀਰ ਹੈ। ਸ਼੍ਰੋਮਣੀ ਕਮੇਟੀ ਨੇ ਬੱਸ ਦੇ ਡਰਾਈਵਰ ਨੂੰ ਬੇਧਿਆਨੀ ਨਾਲ ਬੱਸ ਚਲਾਉਣ ਦੇ ਦੋਸ਼ ਅਧੀਨ ਮੁਅੱਤਲ ਕਰ ਦਿੱਤਾ ਹੈ। ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਅਵਤਾਰ ਸਿੰਘ ਮੱਕੜ ਨੇ ਹਾਦਸੇ ਵਿੱਚ ਮਰਨ ਵਾਲੇ ਵਿਅਕਤੀ ਦੇ ਪਰਿਵਾਰ ਨੂੰ ਇੱਕ ਲੱਖ ਰੁਪਏ ਦੇਣ ਦਾ ਐਲਾਨ ਕੀਤਾ ਹੈ ਅਤੇ ਫੱਟੜ ਵਿਅਕਤੀਆਂ ਦਾ ਗੁਰੂ ਰਾਮਦਾਸ ਹਸਪਤਾਲ ਵਿੱਚ ਮੁਫ਼ਤ ਇਲਾਜ ਕੀਤਾ ਜਾਵੇਗਾ।

*- ਪੰਜਾਬੀ ਟ੍ਰਿਬਿਊਨ*

## ਗੁਰਦੁਆਰੇ ਦਾ ਗ੍ਰੰਥੀ ਭੁੱਕੀ ਸਮੇਤ ਕਾਬੂ

**ਜਗਰਾਉਂ 17 ਜਨਵਰੀ (ਰਵਿੰਦਰਪਾਲ ਰਾਜੂ) :** ਸਿੱਖ ਸੰਗਤਾਂ, ਖਾਸਕਰ ਨੌਜਵਾਨਾਂ ਵਿੱਚ ਪ੍ਰਚਾਰ ਕਰਨ ਵਾਲਾ ਅਤੇ ਪ੍ਰਮੁੱਖ ਗੁਰਦੁਆਰੇ ਦਾ ਗ੍ਰੰਥੀ ਬੀਤੀ ਰਾਤ ਪੁਲਿਸ ਨੇ ਭੁੱਕੀ ਸਮੇਤ ਕਾਬੂ ਕੀਤਾ ਹੈ, ਜੋ ਤਕਰੀਬਨ ਪਿਛਲੇ ਦੋ ਸਾਲਾਂ ਤੋਂ ਭੁੱਕੀ ਵੇਚਣ ਦਾ ਕੰਮ ਕਰਦਾ ਸੀ ਅਤੇ ਗੁਰਦੁਆਰੇ ਦੇ ਗ੍ਰੰਥੀ ਦੀ ਸੇਵਾ ਦੇ ਕੰਮ ਦੇ ਨਾਲ-ਨਾਲ ਪਿੰਡ ਵਿੱਚ ਡੋਡੇ ਵੇਚਣ ਦਾ ਸਾਈਡ ਬਿਜ਼ਨਸ ਵੀ ਕਰਦਾ ਸੀ, ਅੱਜ ਕਾਬੂ ਆ ਗਿਆ, ਜਿਸ ਕਾਰਨ ਸਿੱਖੀ ਬਾਣੇ ਨੂੰ ਸ਼ਰਮਸਾਰ ਹੋਣਾ ਪਿਆ।

ਇਸ ਸੰਬੰਧ 'ਚ ਜਾਣਕਾਰੀ ਦਿੰਦਿਆਂ ਸੀ.ਆਈ.ਏ ਸਟਾਫ਼ ਦੇ ਮੁਖੀ ਟਹਿਲ ਸਿੰਘ ਨੇ ਦੱਸਿਆ ਕਿ ਬੀਤੀ ਸ਼ਾਮ ਪੁਲਿਸ ਨੂੰ ਕਿਸੇ ਖਾਸ ਮੁਖਬਰ ਨੇ ਇਤਲਾਹ ਦਿੱਤੀ ਕਿ ਪਿੰਡ ਕੁਲਾਰ ਦੇ ਗੁਰਦੁਆਰੇ ਦੇ ਗ੍ਰੰਥੀ ਦੀ ਆੜ ਵਿੱਚ ਭੁੱਕੀ (ਡੋਡੇ) ਵੇਚਣ ਦਾ ਗੈਰ-ਕਾਨੂੰਨੀ ਧੰਦਾ ਕਰਦਾ ਹੈ ਅਤੇ ਨੌਜਵਾਨਾਂ ਨੂੰ ਡੋਡੇ ਸਪਲਾਈ ਕਰਦਾ ਹੈ ਅਤੇ ਅੱਜ ਵੀ ਉਹ ਪਿੰਡ ਚੀਮਨੇ ਵਾਲੇ ਸੂਏ ਦੀ ਪਟੜੀ 'ਤੇ ਭੁੱਕੀ ਸਪਲਾਈ ਕਰਨ ਜਾ ਰਿਹਾ ਸੀ, ਜਿਸ 'ਤੇ ਪੁਲਿਸ ਪਾਰਟੀ ਨੇ ਪਿੰਡ ਬੱਦਲਵਾਲ ਤੇ ਰਾਮਗੜ੍ਹ ਭੁੱਲਰ ਦੇ ਰਸਤੇ ਵਿੱਚ ਨਾਕਾ ਲਾ ਲਿਆ। ਉਸੇ ਵਕਤ ਇੱਕ ਸਿੱਖ ਨੌਜਵਾਨ ਪੂਰੇ ਸਿੱਖੀ ਬਾਣੇ ਵਿੱਚ ਬਿਨਾ ਨੰਬਰ ਮੋਟਰਸਾਈਕਲ 'ਤੇ ਸਵਾਰ ਹੋ ਕੇ ਆ ਰਿਹਾ ਸੀ, ਜਿਸ 'ਤੇ ਸ਼ੱਕ ਪੈਣ 'ਤੇ ਪੁਲਿਸ ਨੇ ਉਸ ਨੂੰ ਰੋਕ ਲਿਆ, ਜਿਸ ਦੇ ਗਲ਼ ਵਿੱਚ ਇੱਕ ਕਾਲੇ ਰੰਗ ਦਾ ਬੈਗ ਸੀ, ਜਿਸ ਦੀ ਤਲਾਸ਼ੀ ਲੈਣ 'ਤੇ ਉਸ ਵਿੱਚੋਂ 10 ਕਿਲੋ ਭੁੱਕੀ ਬਰਾਮਦ ਹੋਈ।

ਉਸਦੀ ਪਹਿਚਾਣ ਪਿੰਡ ਕੁਲਾਰ ਦੇ ਗੁਰਦੁਆਰੇ ਦੇ ਮੁੱਖ ਗ੍ਰੰਥੀ ਬਖਸ਼ੀਸ਼ ਸਿੰਘ ਪੁੱਤਰ ਸੁਖਦੇਵ ਸਿੰਘ ਵਾਸੀ ਪਿੰਡ ਸਵੱਦੀ ਦੇ ਤੌਰ 'ਤੇ ਹੋਈ। ਇਸ ਗ੍ਰੰਥੀ ਨੇ ਮੰਨਿਆ ਕਿ ਉਹ ਪਿੰਡ ਵਿੱਚ ਦੋ ਸਾਲ ਤੋਂ ਭੁੱਕੀ ਵੇਚਦਾ ਆ ਰਿਹਾ ਹੈ।

ਪੁਲਿਸ ਨੇ ਦੋਸ਼ੀ ਵਿਰੁੱਧ ਥਾਣਾ ਸਿੱਧਵਾਂ ਬੇਟ ਵਿੱਚ ਮੁਕੱਦਮਾ ਦਰਜ ਕਰਕੇ ਅਦਾਲਤ ਵਿੱਚ ਪੇਸ਼ ਕੀਤਾ ਤੇ ਪੁਲਿਸ ਨੇ ਅਦਾਲਤ ਪਾਸੋਂ ਰਿਮਾਂਡ ਹਾਸਲ ਕਰਕੇ ਹੋ ਪੁੱਛ-ਗਿੱਛ ਸ਼ੁਰੂ ਕਰ ਦਿੱਤੀ ਹੈ।

*- ਨਵਾਂ ਜ਼ਮਾਨਾ*

## ਸਾਧ ਵੱਲੋਂ ਲੱਠਮਾਰਾਂ ਸਮੇਤ ਨਰਸਿੰਗ ਕਾਲਜ ਤੇ ਹਮਲਾ

**7 ਫਰਵਰੀ:** ਜਗਰਾਓਂ ਨੇੜੇ ਜੀਵਨ ਜੋਤ ਨਰਸਿੰਗ ਇਸਟੀਚਿਊਟ ਤੇ ਕਬਜਾ ਕਰਨ ਦੀ ਨੀਅਤ ਨਾਲ ਇੱਥੋਂ ਦੇ ਨੇੜੇ ਦੇ ਠਾਠ ਦੇ ਸਾਧ ਵੱਲੋਂ ਆਪਣੇ ਗੁੰਡਿਆਂ ਸਮੇਤ ਕਾਲਜ ਤੇ ਧਾਵਾ ਬੋਲ ਦਿੱਤਾ ਗਿਆ ਤੇ ਕਾਲਜ ਵਿੱਚ ਕੋਰਸ ਕਰ ਰਹੀਆਂ ਵਿਦਿਆਰਥਣਾਂ ਦੀ ਸਟਾਫ਼ ਸਮੇਤ ਬੁਰੀ ਤਰ੍ਹਾਂ ਕੁੱਟ-ਮਾਰ ਕੀਤੀ। ਇਸ ਮੌਕੇ ਤੇ ਪਹੁੰਚੇ ਪੱਤਰਕਾਰਾਂ ਨੂੰ ਵੀ ਨਾ ਬਖ਼ਸ਼ਿਆ ਗਿਆ, ਉਨ੍ਹਾਂ ਤੇ ਸਾਧ ਦੇ ਗੁੰਡਿਆਂ ਵੱਲੋਂ ਕਾਤਲਾਨਾ ਹਮਲਾ ਕੀਤਾ ਗਿਆ ਤੇ ਪੱਤਰਕਾਰਾਂ ਨੇ ਭੱਜ ਕੇ ਜਾਨ ਬਚਾਈ।

## ਮੰਦਰ 'ਚੋਂ ਟੱਲ ਚੋਰੀ

**ਮੁਕਤਸਰ, 26 ਫਰਵਰੀ (ਗੁਰਸੇਵਕ ਪ੍ਰੀਤ) :** ਇੱਥੋਂ ਦੇ ਬਾਬਾ ਖ਼ੇਤਰਪਾਲ ਦੇ ਮੰਦਰ 'ਚੋਂ ਚੋਰਾਂ ਨੇ ਪਿੱਤਲ ਦਾ ਟੱਲ ਤੇ ਹੋਰ ਸਮਾਨ ਚੋਰੀ ਕਰ ਲਿਆ। ਜਾਣਕਾਰੀ ਅਨੁਸਾਰ ਇੱਥੋਂ ਦੀ ਬਾਗ ਵਾਲੀ ਗਲੀ ਵਿੱਚ ਸਥਿਤ ਖ਼ੇਤਰਪਾਲ ਦੇ ਮੰਦਰ ਵਿੱਚੋਂ ਕੱਲ ਰਾਤ ਚੋਰ ਪਿੱਤਲ ਦਾ ਟੱਲ ਤੇ ਪੂਜਾ ਵਾਲੀ ਰਕਮ ਚੋਰੀ ਕਰਕੇ ਲੈ ਗਏ। ਮੰਦਰ ਦੇ ਪੁਜਾਰੀ ਸੂਰਜ ਸ਼ਰਮਾ ਨੇ ਦੱਸਿਆ ਕਿ ਸ਼ਾਮ ਦੀ ਪੂਜਾ ਤੋਂ ਬਾਅਦ, ਉਹ ਮੰਦਰ ਨੂੰ ਸਹੀ ਹਾਲਤ ਵਿੱਚ ਜਿੰਦਰਾ ਲਗਾ ਕੇ ਗਿਆ ਸੀ ਪਰ ਜਦ ਸਵੇਰੇ ਆ ਕੇ ਵੇਖਿਆ ਤਾਂ ਮੰਦਰ ਵਿੱਚੋਂ ਸਮਾਨ ਚੋਰੀ ਸੀ। ਇਸ ਸੰਬੰਧੀ ਥਾਣਾ ਸਿਟੀ ਵਿਖੇ ਕੇਸ ਦਰਜ ਕਰ ਲਿਆ ਗਿਆ ਹੈ ਤੇ ਚੋਰੀ ਦੇ ਸਮਾਨ ਦੀ ਕੀਮਤ ਅੰਦਾਜ਼ਨ 10 ਹਜ਼ਾਰ ਰੁਪਏ ਦੱਸੀ ਗਈ ਹੈ।



# ਸ਼ਹਿਦ ਦੀ ਮੱਖੀ



ਬੂਟਾ ਸਿੰਘ ਵਾਕਫ਼

ਪਿਆਰੇ ਬੱਚਿਓ! ਤੁਸੀਂ ਕਦੇ ਨਾ ਕਦੇ ਸ਼ਹਿਦ ਜ਼ਰੂਰ ਚੱਖਿਆ ਹੋਵੇਗਾ। ਕਿੰਨਾ ਸੁਆਦੀ ਹੁੰਦਾ ਹੈ ਸ਼ਹਿਦ! ਕੀ ਤੁਸੀਂ ਕਦੇ ਇਹ ਵੀ ਸੋਚਿਆ ਹੈ ਕਿ ਏਨਾ ਸੁਆਦੀ ਸ਼ਹਿਦ ਮੱਖੀਆਂ ਕਿਵੇਂ ਤੇ ਕਿੰਨੀ ਮਿਹਨਤ ਨਾਲ ਤਿਆਰ ਕਰਦੀਆਂ ਹਨ। ਆਓ ਸ਼ਹਿਦ ਦੀਆਂ ਮੱਖੀਆਂ ਦੀ ਦੁਨੀਆਂ ਵੱਲ ਨਜ਼ਰ ਮਾਰੀਏ।

ਬੱਚਿਓ! ਸ਼ਹਿਦ ਦੀਆਂ ਮੱਖੀਆਂ ਦੀ ਦੁਨੀਆਂ ਬੇਹੱਦ ਨਿਰਾਲੀ ਹੁੰਦੀ ਹੈ ਜਿੱਥੇ ਨਾ ਕੋਈ ਹੁਕਮ ਦੇਣ ਵਾਲਾ ਹੁੰਦਾ ਹੈ ਅਤੇ ਨਾ ਹੀ ਕੋਈ ਨਿਗਰਾਨੀ ਕਰਨ ਵਾਲਾ ਹੁੰਦਾ ਹੈ ਸਗੋਂ ਸ਼ਹਿਦ ਤਿਆਰ ਕਰਨ ਵਾਲੀਆਂ ਹਜ਼ਾਰਾਂ ਮੱਖੀਆਂ ਇੱਕੋ ਛੱਤੇ ਵਿੱਚ ਸ਼ਹਿਦ ਤਿਆਰ ਕਰਨ ਲਈ ਦਿਨ ਭਰ ਸਮਰਪਿਤ ਭਾਵਨਾ ਨਾਲ ਤੇ ਨਿਯਮ ਬੱਧ ਤਰੀਕੇ ਨਾਲ ਆਪੋ ਆਪਣੇ ਕਾਰਜਾਂ ਵਿੱਚ ਜੁਟੀਆਂ ਰਹਿੰਦੀਆਂ ਹਨ। ਸ਼ਹਿਦ ਦੀਆਂ ਮੱਖੀਆਂ ਦੁਆਰਾ ਸਭ ਤੋਂ ਪਹਿਲਾਂ ਸ਼ਹਿਦ ਸਾਂਭਣ ਲਈ ਆਪਣੀ ਪੀੜ੍ਹੀ ਨੂੰ ਅੱਗੇ ਤੋਰਨ ਲਈ ਸ਼ਹਿਦ ਦੇ ਛੱਤੇ ਦਾ ਨਿਰਮਾਣ ਕੀਤਾ ਜਾਂਦਾ ਹੈ। ਇਹ ਛੱਤਾ ਬੇਹੱਦ ਆਕਰਸ਼ਕ ਹੁੰਦਾ ਹੈ ਜੋ ਕਿ ਮੱਖੀਆਂ ਆਪਣੇ ਗਲੈਂਡ ਵਿੱਚੋਂ ਨਿਕਲਣ ਵਾਲੇ ਵਿਸ਼ੇਸ਼ ਕਿਸਮ ਦੇ ਵੈਕਸ (ਮੋਮ) ਤੋਂ ਤਿਆਰ ਕਰਦੀਆਂ ਹਨ। ਇਕ ਸਧਾਰਣ ਆਕਾਰ ਦੇ ਛੱਤੇ ਵਿੱਚ ਆਮ ਤੌਰ ਤੇ 10 ਹਜ਼ਾਰ ਤੋਂ ਵਧੇਰੇ ਛੋਟੇ-ਛੋਟੇ ਸੈੱਲ (ਸੁਰਾਖ਼) ਹੁੰਦੇ ਹਨ। ਇਹ ਸੈੱਲ ਸੂਖ਼ਮ ਪਰ ਸਖ਼ਤ ਪਰਤ (ਕੰਧ) ਦੇ ਦੋਵੇਂ ਪਾਸੀਂ ਛੇ-ਭੁਜੇ ਆਕਾਰ ਦੇ ਹੁੰਦੇ ਹਨ। ਇਨ੍ਹਾਂ ਵਿੱਚੋਂ ਕੁਝ ਸੁਰਾਖ਼ਾਂ ਵਿੱਚ ਮੱਖੀਆਂ ਦੁਆਰਾ ਇਕੱਤਰ ਕੀਤਾ ਸ਼ਹਿਦ ਹੁੰਦਾ ਹੈ ਜਦਕਿ ਕੁਝ ਇੱਕ ਸੁਰਾਖ਼ਾਂ ਵਿੱਚ ਲਾਰਵਾ ਪਲ ਰਿਹਾ ਹੁੰਦਾ ਹੈ, ਜਿਹੜਾ ਕੁਝ ਦਿਨਾਂ ਬਾਅਦ ਜਵਾਨ ਹੋ ਕੇ ਮੱਖੀ ਦਾ ਰੂਪ ਧਾਰਨ ਕਰ ਲੈਂਦਾ ਹੈ। ਉਡਾਨ ਭਰਨ ਤੱਕ ਲਰਵਾ ਆਪਣੇ ਸੈੱਲ ਵਿੱਚ ਹੀ ਰਹਿੰਦਾ ਹੈ, ਜਿੱਥੇ ਉਸ ਦਾ ਪਾਲਣ ਪੋਸ਼ਣ ਧਿਆਨ ਨਾਲ ਕੀਤਾ ਜਾਂਦਾ ਹੈ। ਛੱਤੇ ਵਿੱਚ ਲਾਰਵਿਆਂ ਦੀ ਦੇਖ ਭਾਲ ਤੇ ਪਾਲਣ ਪੋਸ਼ਣ ਲਈ ਮੱਖੀਆਂ ਦਾ ਇੱਕ ਵੱਖਰਾ ਸਮੂਹ ਹੁੰਦਾ ਹੈ। ਇਨ੍ਹਾਂ ਸੈੱਲਾਂ ਵਿੱਚ ਹੀ ਇੱਕ ਸੈੱਲ ਬਾਕੀ ਸੈੱਲਾਂ ਨਾਲੋਂ ਆਕਾਰ ਵਿੱਚ ਵੱਡਾ ਹੁੰਦਾ ਹੈ ਜਿੱਥੇ ਕਿ ਰਾਣੀ ਮੱਖੀ ਰਹਿੰਦੀ ਹੈ। ਰਾਣੀ ਮੱਖੀ ਦਾ ਕੰਮ ਸਿਰਫ਼ ਅੰਡੇ ਦੇ ਕੇ ਆਪਣੇ ਵੰਸ਼ ਨੂੰ ਅੱਗੇ ਵਧਾਉਣਾ ਹੁੰਦਾ ਹੈ।

ਆਮ ਤੌਰ ਤੇ ਇਹ ਦਰਮਿਆਨੇ ਆਕਾਰ ਦੇ ਛੱਤੇ ਵਿੱਚ 30 ਹਜ਼ਾਰ ਦੇ ਕਰੀਬ ਮੱਖੀਆਂ ਆਪਣੇ-ਆਪਣੇ ਕਾਰਜਾਂ ਵਿੱਚ ਜੁਟੀਆਂ ਰਹਿੰਦੀਆਂ ਹਨ। ਮੱਖੀਆਂ ਦਾ ਹਰ ਸਮੂਹ (ਗਰੁੱਪ) ਆਪੋ ਆਪਣੇ ਕੰਮ ਵਿੱਚ ਮਾਹਿਰ ਹੁੰਦਾ ਹੈ। ਜਿੱਥੇ ਮੱਖੀਆਂ ਦਾ ਇਕ ਸਮੂਹ ਜਿਸ ਨੂੰ ਕਾਮਾ ਮੱਖੀ ਸਮੂਹ ਆਖਦੇ ਹਨ, ਫੁੱਲਾਂ ਆਦਿ ਤੋਂ ਰਸ ਚੂਸ ਕੇ ਸ਼ਹਿਦ ਇਕੱਤਰ ਕਰਨ ਦਾ ਕਾਰਜ ਕਰਦਾ ਹੈ ਉੱਥੇ ਸਮੂਹ ਸੈੱਲਾਂ ਵਿੱਚ ਇਕੱਤਰ ਕੀਤੇ ਸ਼ਹਿਦ ਨੂੰ ਆਪਣੇ ਖੰਭਾਂ ਨਾਲ ਲਗਾਤਾਰ ਹਵਾ ਦੇ ਕੇ ਉਸ ਵਿੱਚੋਂ ਪਾਣੀ ਨੂੰ ਉਡਾ ਕੇ ਸ਼ਹਿਦ ਨੂੰ ਸੰਘਣਾ ਤੇ ਸਵਾਦੀ ਬਣਾਉਣ ਦਾ ਕੰਮ ਕਰਦਾ ਹੈ। ਸੈਨਿਕ ਮੱਖੀ ਸਮੂਹ ਛੱਤੇ ਦੀ ਰਾਖੀ ਕਰਦਾ ਹੈ। ਇਨ੍ਹਾਂ ਸਾਰੀਆਂ ਮੱਖੀਆਂ ਵਿੱਚੋਂ ਰਾਣੀ ਮੱਖੀ ਸਭ ਤੋਂ ਵੱਧ ਮਹੱਤਵਪੂਰਨ ਹੁੰਦੀ ਹੈ। ਕਾਮਾ ਮੱਖੀਆਂ ਛੱਤੇ ਨੂੰ ਸਾਫ ਸੁਥਰਾ ਵੀ ਰੱਖਦੀਆਂ ਹਨ। ਜੇਕਰ ਛੱਤੇ ਦੇ ਕਿਸੇ ਸੈੱਲ ਵਿੱਚ ਕੋਈ ਲਾਰਵਾ ਜਾਂ ਮੱਖੀ ਮਰ ਜਵੀ ਜਾਵੇ ਤਾਂ ਕਾਮਾ ਮੱਖੀਆਂ ਪੌਦਿਆਂ ਤੋਂ ਇੱਕ ਵਿਸ਼ੇਸ਼ ਪ੍ਰਕਾਰ ਦਾ ਤਰਲ ਪਦਾਰਥ ਇਕੱਤਰ ਕਰਕੇ ਮਰੇ ਹੋਏ ਲਾਰਵਾ/ਮੱਖੀ ਨੂੰ ਢਕ ਦਿੰਦੀਆਂ ਹਨ। ਬਾਅਦ ਵਿੱਚ ਇਹ ਤਰਲ ਪਦਾਰਥ ਸੁੱਕ ਕੇ ਸਖ਼ਤ ਹੋ ਜਾਂਦਾ ਹੈ ਜਿਸ ਨਾਲ ਛੱਤੇ ਵਿੱਚ ਬਿਮਾਰੀ ਫੈਲਣ ਦਾ ਡਰ ਖ਼ਤਮ ਹੋ ਜਾਂਦਾ ਹੈ।

ਪੰਜਾਬ ਦੇ ਇਲਾਕੇ ਵਿੱਚ ਤੁਸੀਂ ਅਕਸਰ ਹੀ ਰੁੱਖਾਂ ਦੇ ਟਾਹਣਿਆਂ ਤੇ ਲਮਕਦੇ ਹੋਏ ਵੱਡ ਆਕਾਰੀ ਛੱਤੇ ਵੇਖੇ ਹੋਣਗੇ। ਇਨ੍ਹਾਂ ਨੂੰ ਅਸੀਂ ਆਮ ਤੌਰ ਤੇ 'ਡੂਮਣਾ' ਦੇ ਛੱਤੇ ਆਖਦੇ ਹਾਂ। ਇਹ ਮੱਖੀ ਆਕਾਰ ਵਿੱਚ ਵੱਡੀ ਹੁੰਦੀ ਹੈ। ਸਾਡੇ ਇਲਾਕੇ ਵਿੱਚ ਸ਼ਹਿਦ ਦੀ ਛੋਟੀ ਮੱਖੀ ਵੀ ਪਾਈ ਜਾਂਦੀ ਹੈ। ਇਸ ਦਾ ਛੱਤਾ ਲਗਭਗ ਮੁੱਠੀ ਕੁ ਆਕਾਰ ਦਾ ਹੁੰਦਾ ਹੈ। ਇਹ ਅਕਸਰ ਹੀ ਦਰਖ਼ਤਾਂ ਦੀਆਂ ਖੋੜਾਂ, ਖੰਡਰਾਂ ਦੀਆਂ ਛੱਤਾਂ ਜਾਂ ਛਟੀਆਂ ਦੇ ਢੇਰ ਆਦਿ ਅੰਦਰ ਵੇਖਿਆ ਜਾ ਸਕਦਾ ਹੈ। ਛੋਟੀ ਮੱਖੀ ਦਾ ਸ਼ਹਿਦ ਵਧੇਰੇ ਗੁਣਕਾਰੀ ਹੁੰਦਾ ਹੈ।



94642-18261

...ਸਫ਼ਾ 27 ਦੀ ਬਾਕੀ

ਸ਼ਾਮ) ਦਿਲ ਦੇ ਰੋਗਾਂ ਦੀ ਰੋਕਥਾਮ ਲਈ ਅਤੀ ਜ਼ਰੂਰੀ ਹੈ। ਖ਼ੁਰਾਕ ਵਿੱਚ ਘਿਓ, ਮੱਖਣ, ਮਲਾਈ, ਮਾਸ ਦੀ ਚਰਬੀ ਤੇ ਆਂਡਿਆਂ ਦੀ ਵਰਤੋਂ ਘਟਾ ਕੇ ਖ਼ੂਨ 'ਚ ਕੋਲੈਸਟਰੋਲ ਦੀ ਮਾਤਰਾ ਨੂੰ ਘਟਾਇਆ ਜਾ ਸਕਦਾ ਹੈ। ਖ਼ੁਰਾਕ ਵਿੱਚ ਸਿਰਫ਼ ਘੱਟ ਫ਼ੈਟ ਵਾਲੇ ਪਦਾਰਥ ਹੀ ਸ਼ਾਮਲ ਕੀਤੇ ਜਾਣੇ ਚਾਹੀਦੇ ਹਨ। ਆਸ਼ਾਵਾਦੀ ਨਜ਼ਰੀਆ, ਅਪਨਾਉਂਦੇ ਹੋਏ ਚੜ੍ਹਦੀ ਕਲਾ 'ਚ ਰਹਿਣਾ ਚਾਹੀਦਾ ਹੈ।

❑❑

ਸਰਹਿੰਦ, ਫ਼ਤਹਿਗੜ੍ਹ ਸਾਹਿਬ,
(92178-45812)





ਸੁਖਦੇਵ ਮਲੂਕਪੁਰੀ

# ਇੱਕ ਮਿੰਟ 'ਚ ਬੂਟਾ ਉਗਾਉਣਾ

ਇਹ ਟ੍ਰਿੱਕ ਆਮ ਕਰਕੇ ਸੜਕ ਛਾਪ ਜਾਦੂਗਰਾਂ ਦੁਆਰਾ ਵਿਖਾਇਆ ਜਾਂਦਾ ਹੈ ਪਰ ਕਦੇ-ਕਦੇ ਸਟੇਜ ਦੇ ਜਾਦੂਗਰ ਵੀ ਇਸ ਦੀ ਪੇਸ਼ਕਾਰੀ ਕਰਦੇ ਹਨ। ਇਸ ਦੀ ਪੇਸ਼ਕਾਰੀ ਦੇ ਕਈ ਤਰੀਕੇ ਹਨ ਪਰ ਆਪਾਂ ਇੱਕ ਤਰੀਕੇ ਬਾਰੇ ਹੀ ਜਾਣਾਂਗੇ।

ਜਾਦੂਗਰ ਇੱਕ ਪਲਾਸਟਿਕ ਦੀ ਗਮਲਾ ਟਾਈਪ ਬਾਲਟੀ ਲੈਂਦਾ ਹੈ। ਇੱਕ ਅੰਬ ਜਾਂ ਜਾਮਣ ਦੀ ਗੁਠਲੀ ਲੈ ਕੇ ਦਰਸ਼ਕਾਂ ਨੂੰ ਆਖਦਾ ਹੈ ਕਿ ਮੈਂ ਤੁਹਾਨੂੰ ਹੁਣੇ ਹੀ ਇਸ ਗੁਠਲੀ ਤੋਂ ਪੌਦਾ ਉਗਾ ਕੇ ਦਿਖਾਵਾਂਗਾ। ਜਦ ਜਾਦੂਗਰ ਉਸ ਗੁਠਲੀ ਨੂੰ ਬਾਲਟੀ ਵਿੱਚ ਰੱਖ ਕੇ ਉਸ 'ਚ ਪਾਣੀ ਪਾਉਂਦਾ ਹੈ ਤਾਂ ਤੁਰੰਤ ਹੀ ਬਾਲਟੀ ਵਿੱਚੋਂ ਇੱਕ ਪੌਦਾ ਉੱਗਣਾ ਸ਼ੁਰੂ ਹੋ ਜਾਂਦਾ ਹੈ। ਉਹ ਉੱਪਰ ਵਧਦਾ ਹੈ ਤੇ ਪਲਾਂ ਵਿੱਚ ਹੀ ਛੇ ਇੰਚ ਤੱਕ ਦਾ ਬੂਟਾ ਤਿਆਰ ਹੋ ਜਾਂਦਾ ਹੈ। ਦਰਸ਼ਕ ਹੈਰਾਨੀ ਨਾਲ ਤੱਕਦੇ ਹਨ ਤੇ ਮੂੰਹ 'ਚ ਉਂਗਲਾਂ ਪਾਉਣ ਲਈ ਮਜਬੂਰ ਹੁੰਦੇ ਹਨ।



ਅੰਬ ਦੇ ਦਰਖ਼ਤ ਦੀ ਨਰਮ, ਸੱਤ-ਅੱਠ ਇੰਚ ਦੀ ਟਹਿਣੀ, ਅੰਬ ਦੀ ਗੁਠਲੀ, ਬਾਲਟੀ ਤੇ ਬਾਲਟੀ ਦੇ ਤਲ ਤੋਂ ਥੋੜ੍ਹਾ ਛੋਟਾ ਥਰਮੋਕੋਲ ਦਾ ਗੋਲ ਟੁਕੜਾ।

ਸਭ ਤੋਂ ਪਹਿਲਾਂ ਟਹਿਣੀ ਤੋਂ ਥਰਮੋਕੋਲ ਦੇ ਟੁਕੜੇ ਵਿਚਕਾਰ ਮੋਰੀ ਕਰਕੇ ਟਹਿਣੀ ਨੂੰ ਇਸ ਵਿੱਚ ਖੁਭੋ ਦਿਓ ਤੇ ਬਾਲਟੀ ਵਿੱਚ ਰੱਖ ਦਿਓ। ਬਾਲਟੀ ਮੇਜ ਉੱਪਰ ਰੱਖ ਦਿਓ। ਇਹ ਸਭ ਦਰਸ਼ਕਾਂ ਦੀਆਂ ਅੱਖਾਂ ਤੋਂ ਦੂਰ ਹੋਣਾ ਚਾਹੀਦਾ ਹੈ। ਦਰਸ਼ਕਾਂ ਨੂੰ ਇੱਕ ਗੁਠਲੀ ਵਿਖਾ ਕੇ ਕਹੋ ਕਿ ਮੈਂ ਇੱਕ ਮਿੰਟ 'ਚ ਤੁਹਾਨੂੰ ਇਸ ਗੁਠਲੀ ਤੋਂ ਪੌਦਾ ਉਗਾ ਕੇ ਦਿਖਾਵਾਂਗਾ। ਦਰਸ਼ਕਾਂ ਸਾਹਮਣੇ ਇਹ ਗੁਠਲੀ ਬਾਲਟੀ 'ਚ ਥਰਮੋਕੋਲ ਦੀ ਸ਼ੀਟ ਦੀ ਸਾਈਡ ਤੇ ਰੱਖ ਦਿਓ। ਫਿਰ ਕਿਸੇ ਹੋਰ ਬਰਤਨ ਨਾਲ ਵਿੱਚ-ਵਿੱਚ ਪਾਣੀ ਪਾਉਣਾ ਸ਼ੁਰੂ ਕਰੋ। ਜਿਵੇਂ-ਜਿਵੇਂ ਬਾਲਟੀ 'ਚ ਪਾਣੀ ਜਾਵੇਗਾ, ਥਰਮੋਕੋਲ ਦੀ ਸ਼ੀਟ ਉੱਪਰ ਉੱਠਣ ਲੱਗੇਗੀ ਤੇ ਪੌਦਾ ਬਾਲਟੀ ਵਿੱਚੋਂ ਬਾਹਰ ਨਿਕਲਦਾ ਨਜ਼ਰ ਆਵੇਗਾ। ਦਰਸ਼ਕਾਂ ਨੂੰ ਬਾਲਟੀ ਵਿੱਚੋਂ ਪੌਦਾ ਉਗਦਾ ਪ੍ਰਤੀਤ ਹੋਵੇਗਾ। ਉਹ ਸਮਝਣਗੇ ਕਿ ਇਹ ਪੌਦਾ ਪਲਾਂ ਵਿੱਚ ਹੀ ਗੁਠਲੀ ਤੋਂ ਉੱਗਿਆ ਹੈ।



**ਸਾਵਧਾਨੀਆਂ:** * ਥਰਮੋਕੋਲ ਦਾ ਪੀਸ ਬਾਲਟੀ ਦੇ ਤਲ ਨਾਲੋਂ ਛੋਟਾ ਹੋਣਾ ਚਾਹੀਦਾ ਹੈ।

* ਅੰਬ ਦੀ ਟਹਿਣੀ ਸਿੱਧੀ ਹੋਣੀ ਚਾਹੀਦੀ ਹੈ। ਉਸ ਨੂੰ ਥਰਮੋਕੋਲ ਦੇ ਵਿਚਕਾਰ ਗੱਡੋ ਤਾਂ ਜੋ ਉਸ ਦਾ ਸਮਤੋਲ ਬਣਿਆ ਰਹੇ।

* ਬਾਲਟੀ ਵਿੱਚ ਪਾਣੀ ਸਾਈਡ ਤੇ ਹੌਲੀ-ਹੌਲੀ ਪਾਓ ਤਾਂ ਕਿ ਉਹ ਥਰਮੋਕੋਲ ਦੇ ਟੁਕੜੇ ਵਿੱਚ ਸਿੱਧਾ ਨਾ ਪਵੇ। ਪਾਣੀ ਸਿਧਾ ਪੈਣ ਤੇ ਟਹਿਣੀ ਟੇਢੀ ਹੋ ਜਾਵੇਗੀ।

* ਥਰਮੋਕੋਲ ਵਿੱਚ ਗੱਡੀ ਟਹਿਣੀ ਬਾਲਟੀ ਦੇ ਕਿਨਾਰੇ ਨਾਲੋਂ ਦੋ ਇੰਚ ਛੋਟੀ ਹੋਣੀ ਚਾਹੀਦੀ ਹੈ ਤਾਂ ਜੋ ਦਰਸ਼ਕਾਂ ਨੂੰ ਉਹ ਬਾਲਟੀ ਖਾਲੀ ਨਜ਼ਰ ਆਵੇ।



## ਕ੍ਰਿਸ਼ਨ ਬਰਗਾੜੀ ਯਾਦਗਾਰੀ ਐਵਾਰਡ ਡਾ. ਸੇਖੋਂ ਨੂੰ

**ਕ੍ਰਿਸ਼ਨ ਬਰਗਾੜੀ ਯਾਦਗਾਰੀ ਸਮਾਗਮ:** ਤਰਕਸ਼ੀਲ ਲਹਿਰ ਦੇ ਮਰਹੂਮ ਨਾਇਕ ਕ੍ਰਿਸ਼ਨ ਬਰਗਾੜੀ ਦੀ 8ਵੀਂ ਬਰਸੀ ਤੇ 26 ਜਨਵਰੀ 2010 ਨੂੰ ਮਾਨਸਿਕ ਸਿਹਤ ਤੇ ਮਸ਼ਵਰਾ ਕੇਂਦਰ ਬਰਗਾੜੀ ਵਿਖੇ ਸੈਮੀਨਾਰ ਕਰਵਾਇਆ ਗਿਆ, ਜਿਸ ਵਿੱਚ ਜੋਤਿਸ਼, ਰਾਸ਼ੀਫਲ ਤੇ ਵਾਸਤੂ ਸ਼ਾਸਤਰ ਉੱਪਰ ਵਿਚਾਰ ਚਰਚਾ ਕੀਤੀ ਗਈ। ਸੈਮੀਨਾਰ ਦੀ ਪ੍ਰਧਾਨਗੀ ਤਰਕਸ਼ੀਲ ਕਲਚਰਲ ਸੁਸਾਇਟੀ ਆਫ਼ ਵੈਨਕੂਵਰ (ਕੈਨੇਡਾ) ਦੇ ਪ੍ਰਧਾਨ ਅਵਤਾਰ ਗਿੱਲ ਨੇ ਕੀਤੀ। ਸੈਮੀਨਾਰ ਵਿੱਚ ਕੋਟਕਪੂਰਾ-ਬਰਗਾੜੀ ਇਕਾਈ ਤੋਂ ਇਲਾਵਾ ਮੁਕਤਸਰ-ਲੱਖੇਵਾਲੀ, ਮਲੋਟ, ਗੁਰੂ ਹਰਸਹਾਏ, ਸ਼ਾਹਕੋਟ ਤੇ ਫਰੀਦਕੋਟ ਇਕਾਈਆਂ ਦੇ ਤਰਕਸ਼ੀਲ ਵਰਕਰ ਵੀ ਸ਼ਾਮਲ ਹੋਏ। ਸੈਮੀਨਾਰ ਦੀ ਸ਼ੁਰੂਆਤ 'ਚ ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ.) ਦੇ ਸੂਬਾਈ ਜਥੇਬੰਦਕ ਮੁਖੀ ਰਾਜਿੰਦਰ ਭਦੌੜ ਨੇ ਕ੍ਰਿਸ਼ਨ ਬਰਗਾੜੀ ਵੱਲੋਂ ਤਰਕਸ਼ੀਲ ਲਹਿਰ 'ਚ ਨਿਭਾਏ ਪ੍ਰੇਰਨਾਦਾਇਕ ਰੋਲ ਨੂੰ ਯਾਦ ਕਰਦਿਆਂ ਉਸ ਦੇ ਸੁਪਨਿਆਂ ਨੂੰ ਸਾਕਾਰ ਕਰਨ ਵਾਸਤੇ ਤਰਕਸ਼ੀਲਾਂ ਨੂੰ ਆਪਣੇ ਯਤਨ ਸੁਹਿਰਦਤਾ ਨਾਲ ਜੁਟਾਉਣ ਲਈ ਆਖਿਆ। ਮੁੱਖ ਵਕਤਾ ਵਜੋਂ ਸੈਮੀਨਾਰ 'ਚ ਹਾਜ਼ਰ ਜੋਤਿਸ਼ ਵਿਸ਼ੇ ਦੇ ਮਾਹਿਰ ਸੁਰਜੀਤ ਦੌਧਰ ਨੇ ਜੋਤਿਸ਼ੀਆਂ ਦੇ ਦਾਅਵਿਆਂ, ਜਨਮ ਕੁੰਡਲੀ ਤੇ ਰਾਸ਼ੀਆਂ ਬਾਰੇ ਵਿਸਥਾਰ ਨਾਲ ਚਰਚਾ ਕਰਦਿਆਂ ਦੱਸਿਆ ਕਿ ਜੋਤਿਸ਼ ਦੇ ਦਾਅਵੇ ਤੱਥਾਂ ਨਾਲ ਮੇਲ ਨਹੀਂ ਖਾਂਦੇ। ਵੱਖ-ਵੱਖ ਜੋਤਿਸ਼ੀਆਂ ਦੇ ਇੱਕੋ ਘਟਨਾ ਬਾਰੇ ਆਪੋ ਆਪਣੇ ਵਿਚਾਰ ਹਨ। ਉਨ੍ਹਾਂ ਮੰਚ ਤੋਂ ਬਲੈਕ ਬੋਰਡ ਤੇ ਜਨਮ ਕੁੰਡਲੀ ਬਾਰੇ ਜੋਤਿਸ਼ੀਆਂ ਦੇ ਦਾਅਵਿਆਂ ਨੂੰ ਝੁਠਲਾਇਆ। ਉਨ੍ਹਾਂ ਦੀ ਭਾਵਪੂਰਤ ਤਕਰੀਰ ਨੂੰ ਸੈਮੀਨਾਰ 'ਚ ਹਾਜ਼ਰ ਸੁਹਿਰਦ ਦਰਸ਼ਕਾਂ ਨੇ ਗਹੁ ਨਾਲ ਸੁਣਿਆ। ਸੈਮੀਨਾਰ ਦੀ ਪ੍ਰਧਾਨਗੀ ਕਰ ਰਹੇ ਤਰਕਸ਼ੀਲ ਮਹਿਮਾਨ ਅਵਤਾਰ ਗਿੱਲ ਨੇ ਤਰਕਸ਼ੀਲਤਾ ਦੇ ਪਸਾਰ ਦੀ ਲੋੜ ਤੇ ਜ਼ੋਰ ਦਿੰਦਿਆਂ ਪੰਜਾਬ ਦੀ ਤਰਕਸ਼ੀਲ ਲਹਿਰ ਵੱਲੋਂ ਜੁਟਾਏ ਯਤਨਾਂ ਦੀ ਸਰਾਹਨਾ ਕੀਤੀ। ਉਨ੍ਹਾਂ ਕਿਹਾ ਕਿ ਉਹ ਵਿਦੇਸ਼ ਦੀ ਧਰਤੀ ਤੇ ਵੀ ਇਨ੍ਹਾਂ ਵਿਚਾਰਾਂ ਦੇ ਪਸਾਰ ਲਈ ਪੂਰੀ ਤਰ੍ਹਾਂ ਯਤਨਸ਼ੀਲ ਹਨ। ਉਨ੍ਹਾਂ ਕ੍ਰਿਸ਼ਨ ਬਰਗਾੜੀ ਦੀ ਅਗਵਾਈ ਤੇ ਲਹਿਰ ਲਈ ਕੀਤੇ ਕਾਰਜਾਂ ਨੂੰ ਸਲਾਮ ਕੀਤੀ। ਇਸ ਮੌਕੇ 'ਕ੍ਰਿਸ਼ਨ ਬਰਗਾੜੀ ਯਾਦਗਾਰੀ ਐਵਾਰਡ' ਕੈਨੇਡਾ 'ਚ ਵਸਦੇ ਉੱਘੇ ਚਿੰਤਕ ਤੇ ਵਿਗਿਆਨੀ ਡਾ. ਬਲਜਿੰਦਰ ਸਿੰਘ ਸੇਖੋਂ ਨੂੰ ਦਿੱਤਾ ਗਿਆ। ਉਨ੍ਹਾਂ ਹਾਜ਼ਰ ਦਰਸ਼ਕਾਂ ਨੂੰ ਸੰਬੋਧਨ ਕਰਦਿਆਂ ਦੇਸ਼ ਵਿਦੇਸ਼ ਦੀ ਤਰਕਸ਼ੀਲ ਲਹਿਰ ਨਾਲ ਆਪਣੀ ਨੇੜਤਾ ਦਰਸਾਉਂਦਿਆਂ ਕੁਝ ਤਜਰਬੇ ਸਾਂਝੇ ਕੀਤੇ। ਇਸ ਵਿਚਾਰ ਗੋਸ਼ਟੀ ਵਿੱਚ ਸੁਸਾਇਟੀ ਦੇ ਸੂਬਾ ਕਮੇਟੀ ਮੈਂਬਰਾਂ ਸੁਖਦੇਵ ਫ਼ਗਵਾੜਾ, ਸੁਖਵਿੰਦਰ ਬਾਗਪੁਰ ਤੋਂ ਇਲਾਵਾ ਸ਼੍ਰੀਮਤੀ ਰਾਜਿੰਦਰ ਕੌਰ ਬਰਗਾੜੀ, ਚੰਨਣ ਵਾਂਦਰ, ਦਰਸ਼ਨ ਸਾਹੋਕੇ, ਹਰਜੀਤ ਬਰਗਾੜੀ, ਸੁਖਰਾਜ ਰਾਜਾ, ਗੁਰਦੀਪ ਜੈਤੋ, ਰਾਜ ਮੱਲਾ, ਨੀਟੂ ਰੁਮਾਣਾ, ਇਕਬਾਲ ਮਾੜੀ, ਗੁਰਜਿੰਦਰ ਕੋਟਕਪੂਰਾ, ਜਸਵੰਤ ਜੱਸ, ਬੂਟਾ ਸਿੰਘ ਵਾਕਫ਼, ਇਕੱਤਰ ਸਿੰਘ ਸਮਾਲਸਰ (ਅਮਰੀਕਾ), ਲਾਹੌਰਾ ਸਿੰਘ ਪੰਜਗਰਾਈਂ, ਬਲਤੇਜ ਵਾਂਦਰ, ਰਾਜਪਾਲ ਸਿੰਘ, ਕੁਲਦੀਪ ਮਾਣੂੰਕੇ, ਰਵਿੰਦਰ ਬਰਗਾੜੀ, ਜਿੰਦ ਬਾਗਪੁਰ, ਰਾਮ ਸਵਰਨ ਲੱਖੇਵਾਲੀ, ਯਸ਼ ਚੱਟਾਨੀ ਆਦਿ ਆਗੂ ਵੀ ਹਾਜ਼ਰ ਸਨ। ਸੈਮੀਨਾਰ ਦੀ ਸਫ਼ਲਤਾ ਲਈ ਪ੍ਰਿੰਸੀਪਲ ਰਾਮ ਕੁਮਾਰ ਭਦੌੜ ਨੇ ਸਾਰਿਆਂ ਦਾ ਧੰਨਵਾਦ ਕੀਤਾ। ਸੁਸਾਇਟੀ ਵੱਲੋਂ ਲਗਾਏ ਗਏ ਸਟਾਲਾਂ ਤੋਂ ਦਰਸ਼ਕਾਂ ਨੇ ਤਰਕਸ਼ੀਲ ਸਾਹਿਤ ਖਰੀਦਣ 'ਚ ਭਰਵੀਂ ਰੁਚੀ ਦਿਖਾਈ। ਸੈਮੀਨਾਰ ਵਿੱਚ ਤਰਕਸ਼ੀਲ ਮੈਂਬਰਾਂ ਤੋਂ ਇਲਾਵਾ ਵੱਡੀ ਗਿਣਤੀ 'ਚ ਪਿੰਡ ਦੇ ਇਲਾਕਾ ਨਿਵਾਸੀ ਵੀ ਹਾਜ਼ਰ ਸਨ।

* ਚੰਨਣ ਵਾਂਦਰ

**ਮਾਝਾ ਜ਼ੋਨ : ਮੰਗ ਪੱਤਰ:** ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ.) ਮਾਝਾ ਜ਼ੋਨ ਵੱਲੋਂ ਕੇਬਲ ਟੈਲੀਵਿਜ਼ਨ ਨੈੱਟਵਰਕ ਰੈਗੂਲੇਸ਼ਨ ਐਕਟ 1995, ਸ਼ੋਰ ਪ੍ਰਦੂਸ਼ਣ ਰੈਗੂਲੇਸ਼ਨ ਤੇ ਕੰਟਰੋਲ ਨਿਯਮ ਸਖ਼ਤੀ ਨਾਲ ਲਾਗੂ ਕਰਨ ਸੰਬੰਧੀ ਜਿਲ੍ਹੇ ਪੱਧਰ 'ਤੇ ਇੱਕ ਯਾਦ ਪੱਤਰ ਡਿਪਟੀ ਕਮਿਸ਼ਨਰ ਅੰਮ੍ਰਿਤਸਰ ਸ: ਕਾਹਨ ਸਿੰਘ ਪੰਨੂੰ ਨੂੰ ਦਿੱਤਾ ਗਿਆ ਜਿਸ ਵਿੱਚ ਇਹ ਵੀ ਮੰਗ ਕੀਤੀ ਗਈ ਕਿ ਇਹਨਾਂ ਕਾਨੂੰਨਾਂ ਨੂੰ ਲਾਗੂ ਕਰਨ ਸੰਬਧੀ ਬਣੀਆਂ ਜਿਲ੍ਹਾ ਮੋਨੀਟਰਿੰਗ ਕਮੇਟੀਆਂ ਵਿੱਚ ਤਰਕਸ਼ੀਲ ਸੁਸਾਇਟੀ ਪੰਜਾਬ ਦੇ ਨੁਮਾਇੰਦਿਆਂ ਨੂੰ ਵੀ ਸ਼ਾਮਿਲ ਕੀਤਾ ਜਾਵੇ।

ਇਸ ਯਾਦ ਪੱਤਰ ਉੱਤੇ ਤੁਰੰਤ ਕਾਰਵਾਈ ਕਰਦਿਆਂ ਡਿਪਟੀ ਕਮਿਸ਼ਨਰ ਕਮ-ਚੇਅਰਮੈਨ ਜਿਲ੍ਹਾ ਮੋਨੀਟਰਿੰਗ ਕਮੇਟੀ ਨੇ ਕੇਬਲ ਟੈਲੀਵਿਜ਼ਨ ਨੈੱਟਵਰਕ ਰੈਗੂਲੇਸ਼ਨ ਐਕਟ 1995 ਤਹਿਤ ਲਈ ਮੋਨੀਟਰਿੰਗ ਕਮੇਟੀ ਵਿੱਚ ਜ਼ੋਨ ਦੇ ਜੱਥੇਬੰਦਕ ਮੁਖੀ ਸੁਮੀਤ ਸਿੰਘ ਨੂੰ ਗੈਰ ਸਰਕਾਰੀ ਮੈਂਬਰ ਨਾਮਜ਼ਦ ਕਰਨ ਦੀ ਪ੍ਰਵਾਨਗੀ ਦੇ ਦਿੱਤੀ ਅਤੇ ਇਸਦੇ ਨਾਲ ਹੀ ਸੁਸਾਇਟੀ ਦੀ ਸ਼ਿਕਾਇਤ ਉੱਤੇ ਕੇਬਲ ਟੈਲੀਵਿਜ਼ਨ ਉੱਤੇ ਸੈਯਦ ਸਾਹਿਬ ਨਾਂ ਦੇ ਇੱਕ ਤਾਂਤਰਿਕ ਦੀ ਗੈਰ ਕਾਨੂੰਨੀ ਇਸ਼ਤਿਹਾਰਬਾਜ਼ੀ ਬੰਦ ਕਰਨ ਲਈ ਸੰਬੰਧਿਤ ਅਧਿਕਾਰੀਆਂ ਨੂੰ ਆਦੇਸ਼ ਦਿੱਤੇ ਗਏ। ਯਾਦ ਪੱਤਰ ਦੇਣ ਵਾਲਿਆਂ ਵਿੱਚ ਅੰਮ੍ਰਿਤਸਰ, ਗੁਪਾਲਪੁਰਾ, ਮੱਲਵਿੰਗ ਜੰਡਿਆਲਾ, ਗਗੋਮਾਹਲ ਅਤੇ ਖਿਲਚੀਆਂ ਇਕਾਈਆਂ ਦੇ ਮੈਂਬਰ ਸੁਮੀਤ ਸਿੰਘ, ਅਮਰਜੀਤ ਬਾਈ, ਵਰਿੰਦਰ ਕੌਰ, ਮੁਖਤਿਆਰ ਗੁਪਾਲਪੁਰਾ, ਸਤਨਾਮ ਜੰਡਿਆਲਾ, ਧਰਵਿੰਦਰ ਕੋਹਾਲੀ, ਅਮਨ ਰਣਜੀਤ ਗਗੋਮਾਹਲ, ਸੁਰਾਜਨ ਅਦਲੀਵਾਲ, ਲਾਡੀਪਾਲ ਤੇ ਬਲਕਾਰ ਸਿੰਘ ਆਦਿ ਸ਼ਾਮਲ ਹੋਏ।





**ਤਰਨਤਾਰਨ :-** ਤਰਨਤਾਰਨ ਤੇ ਚੋਹਲਾ ਸਾਹਿਬ ਦੀਆਂ ਇਕਾਈਆਂ ਵੱਲੋਂ ਤਰਨਤਾਰਨ ਦੇ ਉੱਪ ਮੰਡਲ ਮੈਜਿਸਟਰੇਟ ਨੂੰ ਯਾਦ ਪੱਤਰ ਦੇ ਕੇ ਉਪਰੋਕਤ ਸਾਰੇ ਕਾਨੂੰਨਾਂ ਨੂੰ ਸਖ਼ਤੀ ਨਾਲ ਲਾਗੂ ਕਰਨ ਦੀ ਮੰਗ ਕੀਤੀ ਗਈ। ਤਰਕਸ਼ੀਲ ਆਗੂਆਂ ਮੁਖਵਿੰਦਰ ਚੋਹਲਾ, ਨਰਿੰਦਰ ਸੇਖਚੱਕ, ਡਾਕਟਰ ਰਾਜਵੰਤ ਸੰਜੀਵ ਬਾਗੜੀਆ, ਤਰਸੇਮ ਲਾਲ ਘੁੰਮਣ ਅਤੇ ਮਾਸਟਰ ਤਸਵੀਰ ਸਿੰਘ ਨੇ ਇਸ ਯਾਦ ਪੱਤਰ ਵਿੱਚ ਜਿਲ੍ਹਾ ਪੱਧਰੀ ਮੋਨੀਟਰਿੰਗ ਕਮੇਟੀਆਂ ਵਿੱਚ ਤਰਕਸ਼ੀਲ ਮੈਂਬਰ ਤੁਰੰਤ ਨਾਮਜ਼ਦ ਕਰਨ ਦੀ ਮੰਗ ਕੀਤੀ।

**ਗੁਰਦਾਸਪੁਰ :-** ਗੁਰਦਾਸਪੁਰ ਤੇ ਧਾਰੀਵਾਲ ਭੋਜਾਂ ਦੀਆਂ ਇਕਾਈਆਂ ਵੱਲੋਂ ਜਿਲ੍ਹੇ ਦੇ ਡਿਪਟੀ ਕਮਿਸ਼ਨਰ ਨੂੰ ਉਪਰੋਕਤ ਕਾਨੂੰਨਾਂ ਸੰਬੰਧੀ ਯਾਦ ਪੱਤਰ ਦੇ ਕੇ ਇਹਨਾਂ ਨੂੰ ਸਖ਼ਤੀ ਨਾਲ ਲਾਗੂ ਕਰਨ ਦੀ ਮੰਗ ਕੀਤੀ ਗਈ ਵਫ਼ਦ ਵਿੱਚ ਸ਼ਵਿੰਦਰ ਧਾਰੀਵਾਲ ਭੋਜਾਂ, ਸੰਦੀਪ ਕੁਮਾਰ, ਤਰਲੋਚਨ ਸਿੰਘ, ਸਤਨਾਮ ਕਿਰਤੀ, ਸੁੱਚਾ ਸਿੰਘ, ਬਲਬੀਰ ਸਿੰਘ ਅਤੇ ਮੇਜਰ ਸੋਮ ਨਾਥ ਆਦਿ ਸ਼ਾਮਿਲ ਹੋਏ।

* ਸੁਮੀਤ ਸਿੰਘ

**ਇਕਾਈ ਮੁਕਤਸਰ-ਲੱਖੇਵਾਲੀ: ਮਾਘੀ ਮੇਲਾ ਮੁਕਤਸਰ:**

**3 ਦਿਨਾਂ ਤਰਕਸ਼ੀਲ ਨਾਟਕ ਮੇਲਾ:** ਪੰਜਾਬੀ ਸਭਿਆਚਾਰ ਦੇ ਰਵਾਇਤੀ ਮੇਲਿਆਂ ਨੂੰ ਇਕ ਨਵੀਂ ਦਿਸ਼ਾ ਦੇਣ ਲਈ ਤਰਕਸ਼ੀਲਾਂ ਵੱਲੋਂ ਮੁਕਤਸਰ ਮਾਘੀ ਮੇਲੇ 'ਚ ਜੁਟਾਏ ਜਾਂਦੇ ਯਤਨਾਂ ਨੂੰ ਹੁਣ ਬੂਰ ਪੈਣ ਲੱਗਾ ਹੈ। ਐਤਕੀਂ ਮੁਕਤਸਰ ਦੇ ਮਾਘੀ ਮੇਲੇ 'ਚ ਤਰਕਸ਼ੀਲਾਂ ਦਾ ਪੰਡਾਲ ਇਸ ਗੱਲ ਦੀ ਗਵਾਹੀ ਦਿੰਦਾ ਸੀ। ਮੇਲੇ 'ਚ ਉਮੜੇ ਦਰਸ਼ਕਾਂ ਨੇ ਤਰਕਸ਼ੀਲ ਨਾਟਕਾਂ ਤੋਂ ਸੂਝ ਹੀ ਨਹੀਂ ਲਈ ਬਲਕਿ ਤਰਕਸ਼ੀਲ ਬੁਲਾਰਿਆਂ ਦੀਆਂ ਤਕਰੀਰਾਂ ਨੂੰ ਗਹੁ ਨਾਲ ਸੁਣਿਆ। ਇਸ ਇਕਾਈ ਵੱਲੋਂ ਜ਼ੋਨ ਦੀਆਂ ਗੁਰੂ ਹਰਸਹਾਏ, ਮਲੋਟ, ਅਬੋਹਰ ਇਕਾਈਆਂ ਤੇ ਤਰਕਸ਼ੀਲ ਲਹਿਰ ਦੇ ਸਮਰਥਕਾਂ ਦੇ ਸਹਿਯੋਗ ਨਾਲ ਮੁਕਤਸਰ ਦੇ ਮਾਘੀ ਮੇਲੇ 'ਚ 13-14-15 ਜਨਵਰੀ 2010 ਨੂੰ ਤਿੰਨੇ ਦਿਨ ਨਾਟਕਾਂ ਦਾ ਮੰਚਨ ਕੀਤਾ ਗਿਆ। ਪ੍ਰਸਿੱਧ ਨਾਟਕਕਾਰ ਗੁਰਸ਼ਰਨ ਭਾਅ ਜੀ ਦੀ ਨਿਰਦੇਸ਼ਨਾ ਹੇਠ 'ਚੰਡੀਗੜ੍ਹ ਸਕੂਲ ਆਫ਼ ਡਰਾਮਾ', ਡਾ. ਸਾਹਿਬ ਸਿੰਘ ਦੀ ਨਿਰਦੇਸ਼ਨਾ ਹੇਠ 'ਅਦਾਕਾਰ ਮੰਚ ਮੁਹਾਲੀ' ਤੇ ਸੈਮੂਅਲ ਜੌਨ ਦੀ ਨਿਰਦੇਸ਼ਨਾ ਹੇਠ 'ਪੀਪਲਜ਼ ਥੀਏਟਰ ਲਹਿਰਾਗਾਗਾ' ਦੀਆਂ ਨਾਟਕ ਟੀਮਾਂ ਨੇ ਆਪਣੀਆਂ ਪੇਸ਼ਕਾਰੀਆਂ ਨਾਲ ਦਰਸ਼ਕਾਂ ਦੇ ਦਿਲ ਜਿੱਤੇ। ਨਿਊ ਲਾਈਟ ਪਬਲਿਕ ਸਕੂਲ ਜੋਧਪੁਰ ਦੇ ਬੱਚਿਆਂ ਨੇ ਆਪਣੇ ਸਕੂਲ ਦੇ ਪ੍ਰਿੰਸੀਪਲ ਗੁਰਤੇਜ ਅਬੁਲ ਖੁਰਾਣਾ ਦੀ ਅਗਵਾਈ 'ਚ ਪੇਸ਼ ਕੀਤੀਆਂ ਕੋਰੀਓਗ੍ਰਾਫੀਆਂ ਨਾਲ ਦਰਸ਼ਕਾਂ ਦਾ ਮਨ ਮੋਹਿਆ। ਮੇਲੇ ਵਿੱਚ ਤਰਕਸ਼ੀਲ ਸੁਸਾਇਟੀ ਦੇ ਸੂਬਾਈ ਮੁਖੀ ਰਾਜਿੰਦਰ ਭਦੌੜ, ਤਰਕਸ਼ੀਲ ਕਲਚਰਲ ਸੁਸਾਇਟੀ ਆਫ਼ ਵੈਨਕੂਵਰ ਕੈਨੇਡਾ ਦੇ ਪ੍ਰਧਾਨ ਅਵਤਾਰ ਗਿੱਲ ਤੇ ਦੇਸ਼ ਭਗਤ ਯਾਦਗਾਰ ਕਮੇਟੀ ਦੇ ਸਹਾਇਕ ਸਕੱਤਰ ਅਮੋਲਕ ਸਿੰਘ ਨੇ ਮੇਲੀਆਂ ਨੂੰ ਸੋਚਣ, ਸਮਝਣ ਦੀ ਪ੍ਰਵਿਰਤੀ ਅਪਨਾ ਕੇ ਆਪਣੀ ਜ਼ਿੰਦਗੀ ਤੇ ਸਮਾਜ ਨੂੰ ਬਦਲਣ ਦਾ ਸੰਦੇਸ਼ ਦਿੱਤਾ। ਮੇਲੇ 'ਚ ਤਿੰਨੇ ਦਿਨ ਲੋਕ ਸੰਗੀਤ ਮੰਡਲੀ ਜੀਦਾ ਦੇ ਕਲਾਕਾਰਾਂ ਨੇ ਜਗਸੀਰ ਜੀਦਾ ਦੀ ਅਗਵਾਈ 'ਚ ਇਨਕਲਾਬੀ ਗੀਤਾਂ, ਬੋਲੀਆਂ ਤੇ ਟੱਪਿਆਂ ਦਾ ਰੰਗ ਬਖੇਰਿਆ ਜਦਕਿ ਤਰਕਸ਼ੀਲ ਜਾਦੂਗਰ ਸੁਖਦੇਵ ਮਲੂਕਪੁਰਾ ਨੇ ਆਪਣੀ

### ਝਲਕੀਆਂ

* ਮਾਘੀ ਮੇਲੇ 'ਚ ਤਰਕਸ਼ੀਲਾਂ ਦੇ ਨਾਟਕਾਂ ਨੂੰ ਵੇਖਣ ਲਈ ਲੋਕ ਤਿੰਨੇ ਦਿਨ ਥਾਂ ਪੁੱਛ-ਪੁੱਛ ਕੇ ਮੇਲੇ 'ਚ ਆਉਂਦੇ ਰਹੇ। ਜਿਹੜਾ ਦਰਸ਼ਕ ਇੱਕ ਵਾਰ ਪੰਡਾਲ 'ਚ ਆ ਗਿਆ, ਉਹ ਮੇਲੇ ਦੀ ਸਮਾਪਤੀ ਤੇ ਹੀ ਗਿਆ।

* ਤਰਕਸ਼ੀਲ ਪੁਸਤਕਾਂ ਦੀ ਸਟਾਲ ਨਾਲ ਲੱਗੀ ਬਠਿੰਡਾ ਇਕਾਈ ਦੀ ਪੋਸਟਰ ਪ੍ਰਦਰਸ਼ਨੀ ਦਰਸ਼ਕਾਂ ਲਈ ਖਿੱਚ ਦਾ ਕੇਂਦਰ ਬਣੀ ਰਹੀ। ਪ੍ਰਦਰਸ਼ਨੀ ਮੇਲੀਆਂ ਦੇ ਮਨਾਂ 'ਚ ਸੁਆਲ ਖੜ੍ਹੇ ਕਰਦੀ ਸੀ ਜਿਨ੍ਹਾਂ ਦੇ ਹੱਲ ਲਈ ਉਹ ਤਰਕਸ਼ੀਲ ਪੁਸਤਕਾਂ ਵੱਲ ਅਹੁਲਦੇ ਸਨ।

* ਮੰਚ ਤੋਂ ਹਰ ਪੇਸ਼ਕਾਰੀ ਤੋਂ ਬਾਅਦ ਲੋਕਾਂ ਨੂੰ ਆਪਣੀ ਜ਼ਿੰਦਗੀ 'ਚ ਸੋਚਣ-ਸਮਝਣ ਤੇ ਪੁਸਤਕਾਂ ਨਾਲ ਸਾਂਝ ਪਾਉਣ ਦੀ ਅਪੀਲ ਕਰਨ ਤੇ ਦਰਸ਼ਕਾਂ ਨੇ ਹਾਂ ਪੱਖੀ ਹੁੰਗਾਰਾ ਭਰਦੇ ਹੋਏ ਤਰਕਸ਼ੀਲ ਸਾਹਿਤ ਦੀ ਸਟਾਲ ਤੋਂ ਆਪਣੀ ਸਮਰਥਾ ਅਨੁਸਾਰ ਸਾਹਿਤ ਖਰੀਦਦੇ ਰਹੇ।

* ਨਾਟਕ ਮੇਲੇ 'ਚ ਆਏ ਇੱਕ ਸੁਹਿਰਦ ਸੱਜਣ ਦੀ ਇਹ ਟਿੱਪਣੀ ਕਿ 'ਲੋਕਾਂ ਨੂੰ ਰਵਾਇਤੀ ਮੇਲਿਆਂ ਤੋਂ ਮੋੜ ਕੇ ਸੋਚਣ, ਸਮਝਣ ਵੱਲ ਲਾਉਣਾ ਤਰਕਸ਼ੀਲ ਲਹਿਰ ਦੀ ਇੱਕ ਪ੍ਰਾਪਤੀ ਹੈ' ਜ਼ਿਕਰ ਯੋਗ ਸੀ।

ਟੀਮ ਨਾਲ ਲੋਕ ਮਨਾਂ 'ਚੋਂ ਜਾਦੂ ਸਬੰਧੀ ਪਾਏ ਜਾਂਦੇ ਭਰਮ ਭੁਲੇਖੇ ਦੂਰ ਕਰਨ ਲਈ ਆਪਣੀਆਂ ਪੇਸ਼ਕਾਰੀਆਂ ਨਾਲ ਮੇਲੀਆਂ ਦਾ ਭਰਪੂਰ ਮਨੋਰੰਜਨ ਕੀਤਾ। ਮੰਚ ਸੰਚਾਲਨ ਦੀ ਜ਼ਿੰਮੇਵਾਰੀ ਰਾਮ ਸਵਰਨ ਲੱਖੇਵਾਲੀ, ਗੁਰਮੀਤ ਭਲਵਾਨ ਤੇ ਰਣਜੀਤ ਮੋਠਾਂਵਾਲੀ ਨੇ ਬਾਖੂਬੀ ਨਿਭਾਈ ਜਦਕਿ ਤਰਕਸ਼ੀਲ ਸਾਹਿਤ ਦੀ ਸਟਾਲ ਤੇ ਬੂਟਾ ਸਿੰਘ ਵਾਕਫ਼, ਦੀਪਕ ਸੋਨੀ, ਜਸਪਾਲ ਮਲੋਟ, ਬਿੰਦਰ ਖ਼ਿਓਵਾਲੀ, ਪ੍ਰਵੀਨ ਜੰਡਵਾਲਾ, ਕੁਲਦੀਪ ਕਰਮਗੜ੍ਹ, ਪਰਮਿੰਦਰ ਪਾਲ ਹਰੀਕੇ, ਅਵਤਾਰ ਸਿੰਘ, ਰਮੇਸ਼ ਅਰਨੀਵਾਲਾ ਆਦਿ ਤਰਕਸ਼ੀਲ ਮੈਂਬਰਾਂ ਨੇ ਆਪਣੀ ਡਿਊਟੀ ਪੂਰੀ ਸੁਹਿਰਦਤਾ ਨਾਲ ਨਿਭਾਈ ਜਦਕਿ ਬਠਿੰਡਾ ਇਕਾਈ ਦੀ ਪੋਸਟਰ ਪ੍ਰਦਰਸ਼ਨੀ ਤੇ ਮਾਸਟਰ ਸਰਜੀਵਨ ਚੱਕ ਬਖ਼ਤੂ ਹਾਜ਼ਰ ਰਹੇ। ਤਿੰਨੇ ਦਿਨ ਮੇਲੇ ਦਾ ਪੰਡਾਲ ਦਰਸ਼ਕਾਂ ਲਈ ਖਿਚ ਦਾ ਕੇਂਦਰ ਬਣਿਆ ਰਿਹਾ ਤੇ ਉਨ੍ਹਾਂ ਤਰਕਸ਼ੀਲ ਸਾਹਿਤ ਦੀ ਸਟਾਲ ਤੋਂ 25 ਹਜ਼ਾਰ ਰੁਪਏ ਦਾ ਸਾਹਿਤ, ਸੀਡੀਜ਼, ਕੈਲੰਡਰ ਤੇ ਪੋਸਟਰ ਖਰੀਦੇ। ਮੇਲੀਆਂ ਨੇ ਤਰਕਸ਼ੀਲਾਂ ਦੇ ਇਸ ਯਤਨ ਨੂੰ ਸਰਾਹੁਣ ਦੇ ਨਾਲ-ਨਾਲ ਅੱਗੇ ਤੋਂ ਆਪਣੇ ਵੱਲੋਂ ਵੀ ਸਹਿਯੋਗ ਦੇਣ ਦਾ ਵਾਅਦਾ ਕੀਤਾ। ਮੇਲੇ ਦੀ ਸਫ਼ਲਤਾ ਲਈ ਗੁਰਸ਼ਰਨਜੀਤ ਮਲੋਟ, ਚੂਹੜ ਭਲਵਾਨ, ਅੰਗਰੇਜ਼ ਸਿੰਘ ਮੰਦਰ, ਬਲਦੇਵ ਸਿੰਘ ਲੱਧੂਵਾਲਾ ਆਦਿ ਤਰਕਸ਼ੀਲ ਮਿੱਤਰਾਂ ਨੇ ਵੀ ਭਰਵਾਂ ਸਹਿਯੋਗ ਦਿੱਤਾ। ਸਮੁੱਚੇ ਮੀਡੀਆ ਨੇ ਮੇਲੇ 'ਚ ਹੋਈਆਂ ਸਿਆਸੀ ਪਾਰਟੀਆਂ ਦੀਆਂ ਕਾਨਫਰੰਸਾਂ ਦੇ ਚਲਦਿਆਂ ਤਰਕਸ਼ੀਲਾਂ ਦੇ ਯਤਨਾਂ ਨੂੰ ਸਰਾਹਿਆ ਤੇ ਮੇਲੇ ਨੂੰ ਤਰਕਸ਼ੀਲਾਂ ਦੇ ਨਾਂ ਕੀਤਾ।

* **ਬੂਟਾ ਸਿੰਘ ਵਾਕਫ਼**

**ਇਕਾਈ ਮਲੋਟ: ਜੋਤਿਸ਼ ਤੇ ਸੈਮੀਨਾਰ:** ਇਸ ਇਕਾਈ ਵੱਲੋਂ ਪਿੰਡ ਬੁਰਜ ਸਿਧਵਾਂ ਵਿਖੇ ਜੋਤਿਸ਼ ਵਿਸ਼ੇ ਤੇ ਸੈਮੀਨਾਰ ਕਰਵਾਇਆ ਗਿਆ, ਜਿਸ ਵਿੱਚ ਇਸ ਵਿਸ਼ੇ ਦੇ ਮਾਹਿਰ ਮਾਸਟਰ ਸੁਰਜੀਤ ਦੌਧਰ ਮੁੱਖ ਵਕਤਾ ਵਜੋਂ ਸ਼ਾਮਲ ਹੋਏ। ਪਿੰਡ ਦੇ ਸਰਕਾਰੀ ਸੈਕੰਡਰੀ ਸਕੂਲ 'ਚ ਹੋਏ ਇਸ ਸੈਮੀਨਾਰ 'ਚ ਬੋਲਦਿਆਂ ਸੁਰਜੀਤ ਦੌਧਰ ਨੇ ਜਨਮ ਕੁੰਡਲੀ ਤੋਂ ਲੈ ਕੇ ਗ੍ਰਹਿਆਂ ਤੱਕ ਜੋਤਿਸ਼ੀਆਂ ਵੱਲੋਂ ਕੀਤੇ ਜਾਂਦੇ ਵੱਖੋ-ਵੱਖਰੇ ਦਾਅਵਿਆਂ ਦਾ ਜ਼ਿਕਰ ਕਰਦਿਆਂ ਹਾਜ਼ਰ ਦਰਸ਼ਕਾਂ ਨੂੰ ਸਪਸ਼ਟ ਕੀਤਾ ਕਿ ਜੋਤਿਸ਼ੀਆਂ ਵੱਲੋਂ ਪੇਸ਼ ਕੀਤੇ ਜਾਂਦੇ ਤੱਥ ਆਪਾ ਵਿਰੋਧੀ ਹਨ। ਉਨ੍ਹਾਂ ਆਪਣੇ ਵੱਲੋਂ ਜੋਤਿਸ਼ ਦੇ ਆਧਾਰ ਤੇ ਬਣਾਈ ਜਨਮ ਕੁੰਡਲੀ ਦਾ ਜ਼ਿਕਰ ਕਰਦਿਆਂ ਜੋਤਿਸ਼ੀਆਂ ਨੂੰ ਚੁਣੌਤੀ ਦਿੱਤੀ ਕਿ ਉਹ ਉਨ੍ਹਾਂ ਵੱਲੋਂ ਉਠਾਏ ਸਵਾਲਾਂ ਦੇ ਜਵਾਬ ਦੇਣ। ਉਨ੍ਹਾਂ ਵੱਲੋਂ ਰੌਚਿਕ ਢੰਗ ਨਾਲ ਦਿੱਤੀਆਂ ਦਲੀਲਾਂ ਨੂੰ ਦਰਸ਼ਕਾਂ ਨੇ 2 ਘੰਟੇ ਧਿਆਨ ਨਾਲ ਸੁਣਿਆ। ਇਸ ਮੌਕੇ ਹੋਰਨਾਂ ਤੋਂ ਇਲਾਵਾ ਮਲੋਟ ਇਕਾਈ ਦੇ ਆਗੂ ਰਮੇਸ਼ ਅਰਨੀਵਾਲਾ, ਕੁਲਦੀਪ ਕਰਮਗੜ੍ਹ, ਕੁਲਵਿੰਦਰ ਸਿੰਘ ਵੀ ਹਾਜ਼ਰ ਸਨ ਜਦਕਿ ਮੁਕਤਸਰ-ਲੱਖੇਵਾਲੀ ਇਕਾਈ ਤੋਂ ਕੇ.ਸੀ. ਰੁਪਾਣਾ ਤੇ ਰਾਮ ਸਵਰਨ ਲੱਖੇਵਾਲੀ ਨੇ ਵੀ ਸ਼ਮੂਲੀਅਤ ਕੀਤੀ। ਮੰਚ ਸੰਚਾਲਨ ਦੀ ਜ਼ਿੰਮੇਵਾਰੀ ਬਿੰਦਰ ਖ਼ਿਓਵਾਲੀ ਨੇ ਨਿਭਾਈ। ਸੈਮੀਨਾਰ ਦੀ ਸਫ਼ਲਤਾ ਲਈ ਪਿੰਡ ਵਾਸੀਆਂ ਡਾ. ਅੰਮ੍ਰਿਤਪਾਲ ਸਿੰਘ ਰਾਜਾ, ਭੁਪਿੰਦਰ ਸਿੰਘ ਝੰਡ, ਮਿਸਤਰੀ ਜੀਤ ਸਿੰਘ ਤੇ ਗੁਰਸ਼ਰਨਜੀਤ ਨੇ ਭਰਵਾਂ ਸਹਿਯੋਗ ਦਿੱਤਾ।

* **ਬਿੰਦਰ ਖ਼ਿਓਵਾਲੀ**

**ਇਕਾਈ ਜੋਗਾ : ਸੈਮੀਨਾਰ :** 'ਇਸ ਧਰਤੀ ਉੱਪਰ ਮਨੁੱਖ ਜਾਂ ਕੋਈ ਹੋਰ ਜੀਵ ਕਿਸੇ ਦਾ ਭੇਜਿਆ ਨਹੀਂ ਆਉਂਦਾ ਤੇ ਨਾ ਹੀ ਕਿਸੇ ਦੇ ਸੱਦੇ 'ਤੇ ਇੱਥੋਂ ਕਿਤੇ ਜਾਂਦਾ ਹੈ। ਅੱਜ ਤੱਕ ਦੀਆਂ ਵਿਗਿਆਨਕ ਖੋਜਾਂ ਅਨੁਸਾਰ ਇਸ ਧਰਤੀ ਤੋਂ ਪਰੇ ਕੁੱਝ ਨਹੀਂ ਹੈ। ਨਰਕ-ਸਵਰਗ ਸਭ ਇਸ ਧਰਤੀ ਉੱਪਰ ਹੀ ਹੈ। ਇਸ ਲਈ ਲੰਬੀ ਅਤੇ ਅਰੋਗਮਈ ਜ਼ਿੰਦਗੀ ਜਿਉਣ ਲਈ ਸਾਡਾ ਫਰਜ਼ ਬਣਦਾ ਹੈ ਕਿ ਸਾਡੇ ਇਸ ਕੁਦਰਤੀ ਮਹੌਲ ਨੂੰ ਸਾਫ਼-ਸੁਥਰਾ ਬਣਾਕੇ ਰੱਖੀਏ। ਵਹਿਮਾਂ-ਭਰਮਾਂ ਅਤੇ ਅੰਧਵਿਸ਼ਵਾਸਾਂ ਤੋਂ ਮੁਕਤ ਸਮਾਜ ਵਿੱਚ ਰਹਿਣ ਵਾਲੇ ਮਨੁੱਖ ਹੀ ਖੁਸ਼ਹਾਲ ਜ਼ਿੰਦਗੀ ਬਤੀਤ ਕਰ ਸਕਦੇ ਹਨ।" ਇਹਨਾਂ ਵਿਚਾਰਾਂ ਦਾ ਪ੍ਰਗਟਾਵਾ ਤਰਕਸ਼ੀਲ ਸੁਸਾਇਟੀ ਪੰਜਾਬ ਦੇ ਸੂਬਾਈ ਮੁਖੀ ਰਾਜਿੰਦਰ ਭਦੌੜ ਨੇ ਪਿੰਡ ਬੁਰਜ ਝੱਬਰ ਵਿਖੇ ਸੁਸਾਇਟੀ ਦੀ ਜੋਗਾ ਇਕਾਈ ਵੱਲੋਂ ਕਰਵਾਏ ਗਏ ਸੈਮੀਨਾਰ ਦੇ ਵਿੱਚ ਕੀਤਾ। ਉਹਨਾਂ ਧਰਮਾਂ ਅਤੇ ਜਾਤਾਂ-ਪਾਤਾਂ ਤੋਂ ਉੱਪਰ ਉੱਠਕੇ ਜ਼ਿੰਦਗੀ ਜਿਉਣ ਲਈ ਪ੍ਰੇਰਿਤ ਕਰਦਿਆਂ, ਆਪਣਾ ਅੱਗਾ ਆਪ ਸੰਵਾਰਨ ਲਈ, ਸਿਆਣੇ ਹੋਣ ਦਾ ਸੁਨੇਹਾ ਵੀ ਦਿੱਤਾ। ਇਸ ਸਮੇਂ ਇਕਾਈ ਜੋਗਾ ਦੇ ਨੌਜਵਾਨਾਂ ਸੰਦੀਪ ਝੱਬਰ ਅਤੇ ਰਾਜੂ ਝੱਬਰ ਵੱਲੋਂ ਜਾਦੂ ਦੇ ਟ੍ਰਿਕ ਪੇਸ਼ ਕਰਦਿਆਂ ਠੱਗ ਲੋਕਾਂ ਦੀਆਂ ਚਲਾਕੀਆਂ ਤੋਂ ਬਚਣ ਲਈ ਸੁਚੇਤ ਕੀਤਾ। ਸੁਸਾਇਟੀ ਦੇ ਸੂਬਾਈ ਮੀਡੀਆ ਮੁਖੀ ਸੁਖਵੀਰ ਜੋਗਾ ਵੱਲੋਂ ਸਾਹਿਤ ਪੜ੍ਹਨ ਲਈ ਬੇਨਤੀ ਕਰਦਿਆਂ ਕਿਹਾ ਕਿ 'ਪੁਸ਼ਤਕਾਂ ਮਨੁੱਖ ਦੀਆਂ ਸਭ ਤੋਂ ਚੰਗੀਆਂ ਦੋਸਤ ਹਨ ਜੋ ਸਾਨੂੰ ਮਹਾਨ ਬਣਾਉਂਦੀਆਂ ਹਨ।' ਤਰਕਸ਼ੀਲ ਆਗੂ ਇੰਦਰਜੀਤ ਝੱਬਰ ਵੱਲੋਂ ਸਟੇਜ ਦੀ ਕਾਰਵਾਈ ਚਲਾਉਂਦਿਆਂ ਅੰਧਵਿਸ਼ਵਾਸੀ ਅਤੇ ਵਹਿਮੀ ਵਿਅਕਤੀਆਂ ਦੀ ਥਾਂ-ਥਾਂ ਹੁੰਦੀ ਲੁੱਟ ਪ੍ਰਤੀ ਸੁਚੇਤ ਕਰਦਿਆਂ ਕਿਹਾ ਕਿ ਸਾਨੂੰ ਆਪਣੇ ਕਰਮ ਆਪ ਬਣਾਉਣੇ ਪੈਣੇ ਹਨ। ਲੋਕ ਪੱਖੀ ਗਾਇਕ ਅਜਮੇਰ ਅਕਲੀਆ ਵੱਲੋਂ ਆਮ ਲੋਕਾਂ ਦੇ ਦੁੱਖਾਂ ਦੀ ਬਾਤ ਪਾਉਂਦੇ





ਗੀਤਾਂ ਪੇਸ਼ ਕਰਦਿਆਂ ਸਭ ਨੂੰ ਸੋਚਣ ਲਈ ਮਜ਼ਬੂਰ ਕੀਤਾ। ਸ਼ਹੀਦ ਭਗਤ ਸਿੰਘ ਸੇਵਾ ਸੰਸਥਾ ਦੇ ਸਹਿਯੋਗ ਨਾਲ ਕਰਵਾਏ ਇਸ ਸੈਮੀਨਾਰ ਵਿੱਚ ਅਗਾਂਹਵਧੂ ਸਾਹਿਤ ਦੀ ਪ੍ਰਦਰਸ਼ਨੀ ਵੀ ਲਗਾਈ ਗਈ ਸੀ। ਇਸ ਸਮੇਂ ਜ਼ੋਨ ਮਾਨਸਾ ਦੇ ਆਗੂ ਰਾਜੇਸ਼ ਅਕਲੀਆ, ਇਕਾਈ ਜੋਗਾ ਦੇ ਮੁਖੀ ਹਰਬੰਸ ਬੁਰਜ ਢਿੱਲਵਾਂ, ਬੂਟਾ ਅਕਲੀਆ, ਜੀਵਨ ਭੈਣੀਬਾਘਾ, ਮੂਲ ਚੰਦ ਅਕਲੀਆ, ਪਿੰਡ ਦੇ ਲੋਕ ਵੀ ਹਾਜ਼ਰ ਸਨ।

**ਸੁਖਵੀਰ ਜੋਗਾ**

**ਇਕਾਈ ਜੋਗਾ :** ਪਿੰਡ ਟਿੱਬੀ ਜਟਾਣਾ ਖੁਰਦ ਵਿਖੇ ਸਰਕਾਰੀ ਪ੍ਰਾਇਮਰੀ ਸਕੂਲ ਦੇ ਵਿੱਚ ਬਾਲ ਮੈਗਜ਼ੀਨ ਦੇ ਰੱਖੇ ਗਏ ਰਲੀਜ਼ ਸਮਾਰੋਹ 'ਤੇ ਮੈਗਜ਼ੀਨ ਦੇ ਸੰਪਾਦਕ ਮਾਸਟਰ ਸੁਰਜੀਤ ਪਰਮਾਰ ਜੀ ਦੀ ਪਹੁੰਚ ਸਦਕਾ, ਤਰਕਸ਼ੀਲ ਪ੍ਰੋਗਰਾਮ ਕੀਤਾ ਗਿਆ। ਜਿਸ ਵਿੱਚ ਸੁਖਵੀਰ ਜੋਗਾ ਵੱਲੋਂ ਚੰਗੀਆਂ ਸਾਹਿਤਿਕ ਕਿਤਾਬਾਂ ਪੜ੍ਹਨ ਲਈ ਬੇਨਤੀ ਕਰਦਿਆਂ, ਜ਼ਿੰਦਗੀ ਵਿੱਚ ਹਰ ਪੱਖ ਤੋਂ ਤਰਕ ਨਾਲ ਜੁੜਨ ਲਈ ਪ੍ਰੇਰਨਾ ਦਿੱਤਾ। ਇੰਦਰਜੀਤ ਝੱਬਰ ਵੱਲੋਂ ਵਹਿਮਾਂ-ਭਰਮਾਂ ਅਤੇ ਅੰਧਵਿਸ਼ਵਾਸਾਂ ਬਾਰੇ ਜਾਗਰੂਕਤਾ ਪੈਦਾ ਕਰਦਿਆਂ ਸਿਆਣੇ ਹੋਣ ਲਈ ਸਮਝਾਇਆ। ਇਸ ਸਮੇਂ ਸੰਦੀਪ ਝੱਬਰ ਵੱਲੋਂ ਜਾਦੂ ਦੇ ਟਰਿਕ ਪੇਸ਼ ਕੀਤੇ ਗਏ। ਇਕਾਈ ਵੱਲੋਂ ਕਿਤਾਬਾਂ ਦੀ ਸਟਾਲ ਵੀ ਲਗਾਈ ਗਈ ਸੀ।

**ਪ੍ਰਕਾਸ਼, ਇਕਾਈ ਜੋਗਾ।**

**ਇਕਾਈ ਰੋਪੜ : ਸਕੂਲ ਪ੍ਰੋਗਰਾਮ :** ਪਿੰਡ ਖੇੜੀ-ਸਲਾਬਤਪੁਰ ਦੇ ਸੈਕੰਡਰੀ ਸਕੂਲ ਵਿੱਚ ਲੈਕਚਰਾਰ ਸ੍ਰੀ ਹਰਚਰਨ ਸਿੰਘ ਅਤੇ ਧਰਮਿੰਦਰ ਸਿੰਘ ਭੰਗੂ ਜੀ ਦੇ ਵਿਸ਼ੇਸ਼ ਸਹਿਯੋਗ ਨਾਲ ਤਰਕਸ਼ੀਲ ਪ੍ਰੋਗਰਾਮ ਦਿੱਤਾ ਗਿਆ। ਇਸ ਮੌਕੇ ਅਜੀਤ ਪ੍ਰਦੇਸੀ, ਪਵਨ ਕੁਮਾਰ ਰੱਤੋਂ, ਰਜਿੰਦਰ ਮਾਲਵਾ ਹਾਜ਼ਰ ਸਨ। ਇਸ ਸਮੇਂ ਸ੍ਰੀ ਭੰਗੂ ਵੱਲੋਂ 100 ਮੈਗਜ਼ੀਨ ਖਰੀਦ ਕੇ ਬੱਚਿਆਂ ਨੂੰ ਮੁਫ਼ਤ ਵੰਡੇ ਗਏ ਅਤੇ ਸਕੂਲ ਦੇ ਪ੍ਰਿੰਸੀਪਲ ਸ੍ਰੀ ਜਤਿੰਦਰ ਵਰਮਾ ਵੱਲੋਂ ਧੰਨਵਾਦ ਕਰਦਿਆਂ ਦੁਬਾਰਾ ਇਹੋ ਜਿਹੇ ਪ੍ਰੋਗਰਾਮ ਕਰਦੇ ਰਹਿਣ ਲਈ ਬੇਨਤੀ ਕੀਤੀ।

✤ ਪਿੰਡ ਭੱਕੂ-ਮਾਜਰਾ ਦੇ ਸੈਕੰਡਰੀ ਸਕੂਲ ਵਿੱਚ ਪ੍ਰੋਗਰਾਮ ਦਿੱਤਾ ਗਿਆ। ਇਸ ਸਮੇਂ ਸ੍ਰੀ ਅਸ਼ੋਕ ਕੁਮਾਰ ਨੇ ਸ਼ਹੀਦ ਭਗਤ ਸਿੰਘ ਜੀ ਦੇ ਜੀਵਨ ਬਾਰੇ ਜਾਣਕਾਰੀ ਦਿੰਦਿਆਂ ਉਹਨਾਂ ਦੇ ਸੁਪਨਿਆਂ ਦਾ ਸਮਾਜ ਸਿਰਜਣ ਲਈ ਪ੍ਰੇਰਿਤ ਕੀਤਾ। ਅਜੀਤ ਪ੍ਰਦੇਸੀ ਵੱਲੋਂ ਜਾਦੂ ਦਾ ਸ਼ੋਅ ਪੇਸ਼ ਕਰਦਿਆਂ ਬੱਚਿਆਂ ਨੂੰ ਸਖ਼ਤ ਮਿਹਨਤ ਲਈ ਪ੍ਰੇਰਦਿਆਂ, ਨਸ਼ਿਆਂ ਤੋਂ ਦੂਰ ਰਹਿਣ ਦੀ ਬੇਨਤੀ ਕੀਤੀ ਅਤੇ ਟੀ.ਵੀ.ਚੈਨਲਾਂ ਉੱਪਰ ਚੱਲਦੇ ਅੰਧਵਿਸ਼ਵਾਸੀ ਅਤੇ ਅਸ਼ਲੀਲ ਪ੍ਰੋਗਰਾਮਾਂ ਪ੍ਰਤੀ ਸੁਚੇਤ ਕੀਤਾ। ਪਵਨ ਕੁਮਾਰ ਰੱਤੋਂ ਨੇ ਬੱਚਿਆਂ ਨੂੰ ਵਿਅੰਗਮਈ ਅੰਦਾਜ਼ ਵਿੱਚ ਵਹਿਮਾਂ-ਭਰਮਾਂ ਪ੍ਰਤੀ ਜਾਗਰੂਕ ਕਰਦਿਆਂ ਵਿਗਿਆਨਕ ਸੋਚ ਦੇ ਧਾਰਨੀ ਬਣਨ ਲਈ ਪ੍ਰੇਰਿਆ। ਅੰਤ ਵਿੱਚ ਸਕੂਲ ਦੇ ਪ੍ਰਿੰਸੀਪਲ ਸ੍ਰੀਮਤੀ ਪਰਮਜੀਤ ਕੌਰ ਵੱਲੋਂ ਤਰਕਸ਼ੀਲਾਂ ਦੀ ਸਰਾਹਨਾ ਕਰਦਿਆਂ, ਬੱਚਿਆਂ ਨੂੰ ਵੰਡੇ ਇਸ ਅਮੁੱਲੇ ਗਿਆਨ ਲਈ ਉਹਨਾਂ ਦਾ ਧੰਨਵਾਦ ਕੀਤਾ।

✤ ਸਰਕਾਰੀ ਸੈਕੰਡਰੀ ਸਕੂਲ ਅਟਾਰੀ ਵਿੱਚ ਮਾਸਟਰ ਹਰਦੇਵ ਸਿੰਘ ਦੇ ਸਹਿਯੋਗ ਨਾਲ ਤਰਕਸ਼ੀਲ ਪ੍ਰੋਗਰਾਮ ਕੀਤਾ ਗਿਆ। ਇਸ ਸਮੇਂ ਪਵਨ ਕੁਮਾਰ ਰੱਤੋਂ ਵੱਲੋਂ ਬੱਚਿਆਂ ਨੂੰ ਅੰਧਵਿਸ਼ਵਾਸਾਂ, ਵਹਿਮਾਂ-ਭਰਮਾਂ ਅਤੇ ਅਫਵਾਹਾਂ ਬਾਰੇ ਸੁਚੇਤ ਕੀਤਾ। ਅਜੀਤ ਪ੍ਰਦੇਸੀ ਵੱਲੋਂ ਜਾਦੂ ਦੇ ਟਰਿਕ ਪੇਸ਼ ਕਰਦਿਆਂ ਬੱਚਿਆਂ ਨੂੰ ਤਰਕਸ਼ੀਲ ਸੋਚ ਅਪਣਾਉਣ ਲਈ ਪ੍ਰੇਰਿਆ। ਸਕੂਲ ਦੇ ਪ੍ਰਿੰਸੀਪਲ ਵੱਲੋਂ ਤਰਕਸ਼ੀਲਾਂ ਦੀ ਪ੍ਰਸੰਸਾ ਕਰਦਿਆਂ ਬੱਚਿਆਂ ਨੂੰ ਤਰਕ ਦੇ ਰਾਹ ਚੱਲਣ ਦਾ ਸੁਨੇਹਾ ਦਿੱਤਾ। ਸਾਰੇ ਸਕੂਲਾਂ 'ਚ ਬੱਚਿਆਂ ਨੇ ਤਰਕਸ਼ੀਲ ਮੈਗਜ਼ੀਨ ਤੇ ਸਾਹਿਤ ਖਰੀਦਣ 'ਚ ਭਰਵੀਂ ਰੁਚੀ ਵਿਖਾਈ।

✤ ਪਿੰਡ ਬੂਥਗੜ੍ਹ ਦੇ ਸਰਕਾਰੀ ਹਾਈ ਸਕੂਲ ਵਿੱਚ ਮਾਸਟਰ ਪਰਮਜੀਤ ਸਿੰਘ ਦੇ ਵਿਸ਼ੇਸ਼ ਯੋਗਦਾਨ ਸਦਕਾ, ਪਵਨ ਕੁਮਾਰ ਰੱਤੋਂ, ਅਜੀਤ ਪ੍ਰਦੇਸੀ ਅਤੇ ਅਸ਼ੋਕ ਕੁਮਾਰ ਵੱਲੋਂ ਤਰਕਸ਼ੀਲ ਪ੍ਰੋਗਰਾਮ ਦਿੱਤਾ ਗਿਆ। ਸਕੂਲ ਦੇ ਪ੍ਰਿੰਸੀਪਲ ਡਾ.ਕੁਲਵਿੰਦਰ ਕੌਰ ਵੱਲੋਂ ਤਰਕਸ਼ੀਲਾਂ ਦਾ ਧੰਨਵਾਦ ਕੀਤਾ ਗਿਆ।

**ਮੇਲੇ ਤੇ ਪ੍ਰੋਗਰਾਮ :** ਚਮਕੌਰ ਸਾਹਿਬ ਦੇ ਸ਼ਹੀਦੀ ਜੋੜ ਮੇਲੇ 'ਤੇ ਇਕਾਈ ਦੇ ਮੁਖੀ ਅਸ਼ੋਕ ਕੁਮਾਰ ਦੀ ਅਗਵਾਈ ਵਿੱਚ ਤਰਕਸ਼ੀਲ ਪ੍ਰੋਗਰਾਮ ਕੀਤਾ ਗਿਆ। ਜਿਸ ਵਿੱਚ ਜਾਦੂ ਦੇ ਟ੍ਰਿਕਾਂ ਅਤੇ ਤਕਰੀਰਾਂ ਨਾਲ ਲੋਕਾਂ ਨੂੰ ਸੁਚੇਤ ਕੀਤਾ ਗਿਆ। ਇਸ ਸਮੇਂ ਤਰਕਸ਼ੀਲ ਸਾਹਿਤ ਦੀ ਸਟਾਲ ਵੀ ਲਗਾਈ ਗਈ। ਇਸ ਸਮੇਂ ਅਜੀਤ ਪ੍ਰਦੇਸੀ, ਮਾਸਟਰ ਪ੍ਰੀਤਮ ਕੁਮਾਰ, ਹਰਵਿੰਦਰ ਸੁਖਰਾਮਪੁਰੀ, ਸ਼ੈਲਿੰਦਰ ਸੋਹਾਲੀ, ਰਾਜਿੰਦਰ ਮਾਲਵਾ, ਹਰਵਿੰਦਰ ਫਿਰੋਜ਼ਪੁਰ, ਬਲਵੀਰ ਖੈਰਾਬਾਦ, ਚਰਨ ਸਿੰਘ ਬੇਲਾ, ਇਕਬਾਲ ਸਿੰਘ ਜੇ.ਈ., ਨਿਰਮਲ ਸਿੰਘ ਮਾਜਰੀ, ਐਂਬੂਲੈਂਸ ਡਰਾਇਵਰ ਪਰਮਜੀਤ ਸਿੰਘ, ਵਰਿੰਦਰ ਗੋਬਿੰਦਪੁਰ ਅਤੇ ਰਾਜਿੰਦਰ ਰਾਜਾ ਆਦਿ ਹਾਜ਼ਰ ਸਨ।

ਸਰਕਾਰੀ ਸੀਨੀ: ਸੈਕੰ: ਸਕੂਲ ਅਟਾਰੀ ਵਿਖੇ ਤਰਕਸ਼ੀਲ ਪ੍ਰੋਗਰਾਮ ਕਰਵਾਇਆ ਗਿਆ। ਜਿਸ ਵਿੱਚ ਪਵਨ ਕੁਮਾਰ ਰੱਤੋਂ ਨੇ ਵਹਿਮਾਂ-ਭਰਮਾਂ, ਅੰਧਵਿਸ਼ਵਾਸਾਂ

ਅਤੇ ਅਫ਼ਵਾਹਾਂ ਬਾਰੇ ਭਰਪੂਰ ਜਾਣਕਾਰੀ ਦਿੱਤੀ।

*ਪਵਨ ਰੱਤੋਂ

**ਇਕਾਈ ਕਾਲਾਂਵਾਲੀ: ਖ਼ੂਨਦਾਨ ਕੈਂਪ ਤੇ ਪ੍ਰਦਰਸ਼ਨੀਆਂ:** ਇਸ ਇਕਾਈ ਵੱਲੋਂ ਵਿਗਿਆਨਕ ਸੋਚ ਦੇ ਪ੍ਰਚਾਰ-ਪ੍ਰਸਾਰ ਲਈ ਮਾਸਟਰ ਜਗਦੀਸ਼ ਸਿੰਘਪੁਰਾ ਦੀ ਪਹਿਲ ਕਦਮੀਂ ਤੇ 10 ਜਨਵਰੀ ਨੂੰ ਕਾਲਾਂਵਾਲੀ ਵਿਖੇ ਹੋਰਨਾਂ ਜਥੇਬੰਦੀਆਂ ਦੇ ਸਹਿਯੋਗ ਨਾਲ ਖ਼ੂਨਦਾਨ ਕੈਂਪ ਲਗਾਇਆ। ਇਸੇ ਦਿਨ ਸਿਰਸਾ ਦੇ ਕਿਸਾਨ ਭਵਨ ਵਿੱਚ ਪੰਜਾਬੀ ਸਤਿਕਾਰ ਸਭਾ ਵੱਲੋਂ ਕਰਵਾਏ ਗਏ ਸਾਹਿਤਕ ਤੇ ਸਨਮਾਨ ਸਮਾਰੋਹ ਵਿੱਚ ਤਰਕਸ਼ੀਲ ਪੁਸਤਕਾਂ ਦੀ ਪ੍ਰਦਰਸ਼ਨੀ ਲਗਾਈ ਗਈ ਜਿੱਥੋਂ ਸਾਹਿਤ ਪ੍ਰੇਮੀਆਂ ਨੇ ਮੈਗਜ਼ੀਨ, ਕੈਲੰਡਰ ਤੇ ਸੀਡੀਆਂ ਖਰੀਦਣ 'ਚ ਭਰਵੀਂ ਰੁਚੀ ਦਿਖਾਈ। 14 ਜਨਵਰੀ ਨੂੰ ਚੋਰਮਾਰ ਦੇ ਮਾਘੀ ਮੇਲੇ ਤੇ ਪੁਸਤਕ ਪ੍ਰਦਰਸ਼ਨੀ ਲਗਾਈ ਗਈ। 17 ਜਨਵਰੀ ਨੂੰ ਪਿੰਡ ਤਿਲੋਕੇਵਾਲਾ ਮੋਹਣ ਸਿੰਘ ਮਤਵਾਲਾ ਦੀ ਬਰਸੀ ਤੇ ਅਤੇ 25 ਜਨਵਰੀ ਨੂੰ ਪਿੰਡ ਕਰੰਗਾਂਵਾਲੀ ਦੇ ਮੇਲੇ ਤੇ ਤਰਕਸ਼ੀਲ ਸਾਹਿਤ ਦੀ ਪ੍ਰਦਰਸ਼ਨੀ ਲਗਾਈ ਗਈ। ਹਰ ਥਾਂ ਤੇ ਲੋਕਾਂ ਦਾ ਭਰਵਾਂ ਸਹਿਯੋਗ ਮਿਲਿਆ। ਇਨ੍ਹਾਂ ਪ੍ਰਦਰਸ਼ਨੀਆਂ 'ਚ ਮਾਸਟਰ ਅਜਾਇਬ ਸਿੰਘ ਤੇ ਸੁਰਿੰਦਰ ਪਾਲ ਸਿੰਘ ਕਾਲਾਂਵਾਲੀ ਦਾ ਅਹਿਮ ਯੋਗਦਾਨ ਰਿਹਾ। * ਅਜਾਇਬ ਜਲਾਲਆਣਾ

**ਇਕਾਈ ਸੰਗਰੂਰ: ਵਿਚਾਰ ਗੋਸ਼ਟੀ:** ਇਸ ਇਕਾਈ ਵੱਲੋਂ ਮਾਸਟਰ ਪਰਮਵੇਦ ਦੀ ਪ੍ਰਧਾਨਗੀ ਹੇਠ 'ਵਿਗਿਆਨਕ ਨਜ਼ਰੀਆ' ਵਿਸ਼ੇ ਤੇ ਵਿਚਾਰ ਗੋਸ਼ਟੀ ਕਰਵਾਈ ਗਈ। ਗੋਸ਼ਟੀ ਦੇ ਮੁੱਖ ਬੁਲਾਰੇ ਡਾ. ਅਵਤਾਰ ਸਿੰਘ ਢੀਂਡਸਾ ਨੇ ਸੂਰਜ, ਚੰਦ ਗ੍ਰਹਿਣ ਤੇ ਜਵਾਹਰ ਭਾਟੇ ਬਾਰੇ ਵਿਸਥਾਰ ਪੂਰਵਕ ਦੱਸਿਆ। ਉਨ੍ਹਾਂ ਕਿਹਾ ਕਿ ਗ੍ਰਹਿਆਂ ਜਾਂ ਉੱਪ ਗ੍ਰਹਿਆਂ ਦੀ ਸਥਿਤੀ ਨਾਲ ਕਿਸੇ ਵਿਸ਼ੇਸ਼ ਆਦਮੀਂ ਤੇ ਚੰਗਾ ਜਾਂ ਮਾੜਾ ਕੋਈ ਪ੍ਰਭਾਵ ਨਹੀਂ ਪੈਂਦਾ ਜਦਕਿ ਜੋਤਿਸ਼ੀ ਲੋਕਾਂ ਨੂੰ ਗੁੰਮਰਾਹ ਕਰਨ ਲਈ ਝੂਠਾ ਪ੍ਰਚਾਰ ਕਰਦੇ ਹਨ। ਗੋਸ਼ਟੀ 'ਚ ਬੋਲਦਿਆਂ ਸਵਰਨਜੀਤ ਸਿੰਘ ਨੇ ਟੂਣੇ-ਟਾਮਣਾਂ ਤੇ ਹੱਥ ਹਥੌਲਿਆਂ ਦੀ ਗੱਲ ਕਰਦਿਆਂ ਸਪੱਸ਼ਟ ਕੀਤਾ ਕਿ ਇਨ੍ਹਾਂ ਨਾਲ ਮਨੁੱਖ ਦਾ ਕੁਝ ਨਹੀਂ ਸੌਰਦਾ ਬਲਕਿ ਉਸ ਦੀ ਮਾਨਸਿਕਤਾ ਕਮਜ਼ੋਰ ਹੁੰਦੀ ਰਹਿੰਦੀ ਹੈ। ਸੁਆਲ-ਜਵਾਬ ਦੇ ਸੈਸ਼ਨ ਵਿੱਚ ਲੈਕਚਰਾਰ ਕ੍ਰਿਸ਼ਨ ਸਿੰਘ, ਮਾ. ਰਾਹੁਲ ਬਹਾਦੁਰਪੁਰ, ਪ੍ਰਗਟ ਬਾਲੀਆਂ, ਸੁਰਜੀਤ ਸਿੰਘ ਭੱਠਲ ਤੇ ਤਰਸੇਮ ਲਾਲ ਧੂਰੀ ਤੇ ਚਮਕੌਰ ਸਿੰਘ ਮਹਿਲਾਂ ਨੇ ਭਾਗ ਲਿਆ। ਮਾ. ਪਰਮਵੇਦ ਨੇ ਗੋਸ਼ਟੀ ਦੀ ਸਫ਼ਲਤਾ ਲਈ ਸਾਰਿਆਂ ਦਾ ਧੰਨਵਾਦ ਕੀਤਾ। * ਪ੍ਰਗਟ ਸਿੰਘ ਬਾਲੀਆਂ

**ਇਕਾਈ ਗੁਰੂਹਰਸਹਾਏ: ਤਰਕਸ਼ੀਲ ਮੇਲਾ ਜਗਤ ਸਿੰਘ ਵਾਲਾ:** 14 ਫਰਵਰੀ 2010 ਨੂੰ ਪਿੰਡ ਜਗਤ ਸਿੰਘ ਵਾਲਾ ਦੇ ਸ਼ਹੀਦ ਭਗਤ ਸਿੰਘ ਯੂਥ ਕਲੱਬ ਵੱਲੋਂ ਕਰਵਾਏ ਗਏ ਨਾਟਕ ਮੇਲੇ ਵਿੱਚ ਇਕਾਈ ਵੱਲੋਂ ਸ਼ਮੂਲੀਅਤ ਕੀਤੀ ਗਈ। ਮੇਲੇ ਵਿੱਚ ਪੀਪਲਜ਼ ਥੀਏਟਰ ਲਹਿਰਾਗਾਗਾ ਵੱਲੋਂ ਸੈਮੂਅਲ ਦੀ ਨਿਰਦੇਸ਼ਨਾ ਹੇਠ 'ਬਾਲ ਭਗਵਾਨ' ਤੇ 'ਕਿਰਤੀ' ਨਾਟਕ ਖੇਡੇ ਗਏ। ਜਗਸੀਰ ਜੀਦਾ ਤੇ ਸਾਥੀਆਂ ਵੱਲੋਂ ਗੀਤ-ਸੰਗੀਤ ਦਾ ਪ੍ਰੋਗਰਾਮ ਪੇਸ਼ ਕੀਤਾ ਗਿਆ। ਮੇਲੇ ਵਿੱਚ ਮੁੱਖ ਬੁਲਾਰੇ ਵਜੋਂ ਪਹੁੰਚੇ ਰਾਮ ਸਵਰਨ ਲੱਖੇਵਾਲੀ ਨੇ ਲੋਕਾਂ ਨੂੰ ਤਰਕਸ਼ੀਲ ਸੋਚ ਅਪਨਾਉਣ ਲਈ ਪ੍ਰੇਰਿਆ। ਮੰਚ ਸੰਚਾਲਨ ਦੀ ਜ਼ਿੰਮੇਵਾਰੀ ਜਗਜੀਤ ਚੁੱਘਾ ਨੇ ਨਿਭਾਈ। ਇਕਾਈ ਵੱਲੋਂ ਤਰਕਸ਼ੀਲ ਸਾਹਿਤ ਦੀ ਸਟਾਲ ਲਗਾਈ ਗਈ ਜਿਸ ਤੇ ਅਵਤਾਰ ਸਿੰਘ ਤੇ ਲਖਵਿੰਦਰ ਸ਼ਰੀਂਹਵਾਲਾ ਨੇ ਯੋਗਦਾਨ ਦਿੱਤਾ। ਰਣਜੀਤ ਮੋਠਾਂਵਾਲੀ

**ਇਕਾਈ ਗੁਰੂ ਹਰਸਹਾਏ: ਸਕੂਲ ਪ੍ਰੋਗਰਾਮ** : ਇਸ ਇਕਾਈ ਵੱਲੋਂ ਸਰਕਾਰੀ ਹਾਈ ਸਕੂਲ ਸੋਹਣਗੜ੍ਹ ਰੱਤੇਵਾਲਾ ਵਿਖੇ ਤਰਕਸ਼ੀਲ ਪ੍ਰੋਗਰਾਮ ਪੇਸ਼ ਕੀਤਾ ਗਿਆ। ਜ਼ੋਨ ਮੁਖੀ ਪ੍ਰਵੀਨ ਜੰਡਵਾਲਾ ਨੇ ਜਾਦੂ ਦੇ ਖ਼ੇਲ੍ਹ ਵਿਖਾਉਂਦਿਆਂ ਉਨ੍ਹਾਂ ਦੇ ਪਿੱਛੇ ਛੁਪੀ ਅਸਲੀਅਤ ਨੂੰ ਦੱਸਿਆ। ਮਨਜੀਤ ਸਿੰਘ ਤੇ ਲਖਵਿੰਦਰ ਸ਼ਰੀਂਹਵਾਲਾ ਨੇ ਪ੍ਰੋਗਰਾਮ 'ਚ ਹਾਜ਼ਰ ਵਿਦਿਆਰਥੀਆਂ ਤੇ ਅਧਿਆਪਕਾਂ ਨੂੰ ਵਹਿਮਾਂ-ਭਰਮਾਂ, ਅੰਧ ਵਿਸ਼ਵਾਸਾਂ ਤੇ ਮਾਨਸਿਕ ਰੋਗਾਂ ਬਾਰੇ ਜਾਣਕਾਰੀ ਦਿੱਤੀ। ਉਨ੍ਹਾਂ ਵਿਗਿਆਨਕ ਸੋਚ ਨੂੰ ਅਪਨਾਉਣਾ ਸਮੇਂ ਦੀ ਲੋੜ ਦੱਸਿਆ। ਪ੍ਰੋਗਰਾਮ ਦੀ ਸਫ਼ਲਤਾ ਲਈ ਸਕੂਲ ਦੀ ਮੁੱਖ ਅਧਿਆਪਕਾ ਪੁਸ਼ਪਿੰਦਰ ਕੌਰ, ਦਿਨੇਸ਼ ਕੁਮਾਰ ਤੇ ਦਲੇਰ ਸਿੰਘ ਆਦਿ ਅਧਿਆਪਕਾਂ ਦਾ ਵਿਸ਼ੇਸ਼ ਯੋਗਦਾਨ ਰਿਹਾ। ਬੱਚਿਆਂ ਨੇ ਤਰਕਸ਼ੀਲ ਸਾਹਿਤ ਖਰੀਦਣ 'ਚ ਭਰਵੀਂ ਰੁਚੀ ਦਿਖਾਈ। * ਲਖਵਿੰਦਰ ਸ਼ਰੀਂਹਵਾਲਾ

**ਸਰੀਰਦਾਨ ਤੇ ਸ਼ਰਧਾਂਜਲੀ ਸਮਾਗਮ:** ਸਰੀਰ ਦਾਨੀ ਤਰਕਸ਼ੀਲ ਆਗੂ ਦਾ ਸ਼ਰਧਾਂਜਲੀ ਸਮਾਗਮ ਤਰਕਸ਼ੀਲ ਲਹਿਰ ਦੇ ਨਾਇਕ ਕ੍ਰਿਸ਼ਨ ਬਰਗਾੜੀ ਦੇ ਨਕਸ਼ੇ ਕਦਮਾਂ ਤੇ ਚਲਦਿਆਂ ਮਾਸਟਰ ਮੁਕੰਦ ਸਿੰਘ ਫ਼ੱਤਾ ਬਾਲੂ ਨੇ ਆਪਣਾ ਸਰੀਰ ਮੈਡੀਕਲ ਖ਼ੋਜ ਕਾਰਜਾਂ ਲਈ ਭੇਂਟ ਕਰਨ ਦਾ ਹਲਫ਼ਨਾਮਾ ਪਹਿਲਾਂ ਹੀ ਤਿਆਰ ਕਰਵਾ ਰੱਖਿਆ ਸੀ। 16 ਦਸੰਬਰ 09 ਨੂੰ ਉਨ੍ਹਾਂ ਦੀ ਮੌਤ ਉਪਰੰਤ ਪਰਿਵਾਰ ਵੱਲੋਂ ਆਗੂ ਦੀ ਇੱਛਾ ਅਨੁਸਾਰ ਉਨ੍ਹਾਂ ਦਾ ਮ੍ਰਿਤਕ ਸਰੀਰ ਆਦੇਸ਼ ਮੈਡੀਕਲ ਕਾਲਜ ਬਠਿੰਡਾ ਨੂੰ ਸੌਂਪ ਦਿੱਤਾ ਗਿਆ। 25 ਦਸੰਬਰ 09 ਨੂੰ ਉਨ੍ਹਾਂ ਦੇ ਸ਼ਰਧਾਂਜਲੀ ਸਮਾਗਮ ਤੇ ਕਾਲਾਂਵਾਲੀ ਤੇ ਭੰਗੂ ਇਕਾਈਆਂ ਦੇ ਸਹਿਯੋਗ





ਨਾਲ ਖ਼ੂਨਦਾਨ ਕੈਂਪ ਲਗਾਇਆ ਗਿਆ। ਗ੍ਰਾਮ ਪੰਚਾਇਤ ਤੇ ਕਲੱਬ ਦੇ ਸਹਿਯੋਗ ਨਾਲ ਪਿੰਡ ਦੇ ਸਕੂਲ 'ਚ ਕੀਤੇ ਗਏ ਸਮਾਗਮ 'ਚ ਬੋਲਦਿਆਂ ਬਠਿੰਡਾ ਇਕਾਈ ਦੇ ਆਗੂ ਰਾਮ ਸਿੰਘ ਨਿਰਮਾਣ, ਕਾਲਾਂਵਾਲੀ ਇਕਾਈ ਦੇ ਸਕੱਤਰ ਮਾਸਟਰ ਅਜਾਇਬ ਜਲਾਲਆਣਾ ਨੇ ਮਰਹੂਮ ਤਰਕਸ਼ੀਲ ਆਗੂ ਦੀ ਜੀਵਨ ਦੇ ਅੰਤ ਤੱਕ ਆਪਣੇ ਤਰਕਸ਼ੀਲ ਵਿਚਾਰਾਂ ਤੇ ਡਟੇ ਰਹਿਣ ਦੀ ਸਰਾਹਨਾ ਕਰਦਿਆਂ ਸਮਾਜਿਕ ਹਿਤਾਂ ਲਈ ਪਾਏ ਯੋਗਦਾਨ ਦਾ ਜ਼ਿਕਰ ਕੀਤਾ। ਸਮਾਗਮ 'ਚ ਬੋਲਦਿਆਂ ਸੁਰਿੰਦਰ ਪਾਲ ਸਿੰਘ ਕਾਲਾਂਵਾਲੀ ਨੇ ਆਖਿਆ ਕਿ ਉਨ੍ਹਾਂ ਦੀ ਸਾਹਿਤ ਨਾਲ ਵੀ ਡੂੰਘੀ ਸਾਂਝ ਸੀ। ਭੰਗੂ ਇਕਾਈ ਵੱਲੋਂ ਜਸਵੰਤ ਪਟਵਾਰੀ ਤੇ ਹਰਦੇਵ ਟੇਲਰ ਨੇ ਮਾਸਟਰ ਮੁਕੰਦ ਸਿੰਘ ਵੱਲੋਂ ਹੱਲ ਕੀਤੇ ਗਏ ਗੁੰਝਲਦਾਰ ਕੇਸਾਂ ਦਾ ਜ਼ਿਕਰ ਕੀਤਾ। ਦੋਹਾਂ ਇਕਾਈਆਂ ਵੱਲੋਂ ਮਰਹੂਮ ਤਰਕਸ਼ੀਲ ਆਗੂ ਦੇ ਪਰਿਵਾਰ ਨੂੰ ਸਨਮਾਨਿਤ ਕਰਨ ਦੇ ਨਾਲ ਉਨ੍ਹਾਂ ਦੀ ਯਾਦਗਾਰ ਬਣਾਉਣ ਦਾ ਫ਼ੈਸਲਾ ਕੀਤਾ ਗਿਆ। ਸਮਾਗਮ ਵਿੱਚ ਹੋਰਨਾਂ ਤੋਂ ਇਲਾਵਾ ਸੁਰਿੰਦਰ ਮਲੂਕਾ, ਜਗਦੀਸ਼ ਸਿੰਘਪੁਰਾ, ਸਤਨਾਮ ਸਿੰਘ ਤੇ ਬਲਜਿੰਦਰ ਝੋਰੜ ਰੋਹੀ ਆਦਿ ਤਰਕਸ਼ੀਲ ਆਗੂ ਵੀ ਹਾਜ਼ਰ ਸਨ। ਸੁਰਿੰਦਰਪਾਲ ਸਿੰਘ ਕਾਲਾਂਵਾਲੀ

**ਇਕਾਈ ਬਠਿੰਡਾ: ਮੇਲਾ ਮਾਘੀ ਜੱਸੀ ਬਾਗ ਵਾਲੀ:** ਇਕਾਈ ਵੱਲੋਂ ਜੱਸੀ ਬਾਗ ਵਾਲੀ ਵਿਖੇ ਲਗਦੇ ਮਾਘੀ ਮੇਲੇ ਤੇ ਸਟੇਜ ਤੋਂ ਜਾਦੂ ਦੇ ਟ੍ਰਿਕ ਵਿਖਾਏ ਗਏ। ਇਕੱਤਰ ਹੋਏ ਲੋਕਾਂ ਨੂੰ ਰਾਮ ਸਿੰਘ ਨਿਰਮਾਣ, ਸੁਰਿੰਦਰ ਕੁਮਾਰ ਤੇ ਭੂਰਾ ਸਿੰਘ ਮਹਿਮਾ ਸਰਜਾ ਨੇ ਸੰਬੋਧਨ ਕੀਤਾ। ਤਰਕਸ਼ੀਲ ਸਾਹਿਤ ਦੀ ਸਟਾਲ ਲਗਾਈ ਗਈ ਤੇ ਲੋਕਾਂ ਦੇ ਸ਼ੰਕਿਆਂ ਨੂੰ ਨਵਿਰਤ ਕੀਤਾ ਗਿਆ। ਇਸ ਮੌਕੇ ਭਾਗ ਸਿੰਘ ਚੁੱਘੇਕਲਾਂ, ਸੁਰਿੰਦਰ, ਬਲਵਿੰਦਰ ਆਦਿ ਮੈਂਬਰ ਵੀ ਹਾਜ਼ਰ ਸਨ। ਮੇਲੇ 'ਚ ਮਾਸਟਰ ਗਿਆਨ ਸਿੰਘ, ਬਲਵੀਰ ਸਿੰਘ ਆਦਿ ਤਰਕਸ਼ੀਲ ਮੈਂਬਰਾਂ ਨੇ ਭਰਵਾਂ ਸਹਿਯੋਗ ਦਿੱਤਾ।

**ਤਰਕਸ਼ੀਲ ਸਾਹਿਤ ਪ੍ਰਦਰਸ਼ਨੀ:** ਸ਼ਹੀਦ ਭਗਤ ਸਿੰਘ ਯੁਵਕ ਭਲਾਈ ਕਲੱਬ ਚੁੱਘੇ ਕਲਾਂ ਵੱਲੋਂ ਕਰਵਾਏ ਗਏ ਤਰਕਸ਼ੀਲ ਨਾਟਕ ਮੇਲੇ ਵਿੱਚ ਇਸ ਇਕਾਈ ਦੇ ਆਗੂਆਂ ਰਾਮ ਸਿੰਘ ਨਿਰਮਾਣ, ਭਾਗ ਸਿੰਘ, ਰਾਜਿੰਦਰ ਕੁਮਾਰ, ਹਰਿੰਦਰ ਕੁਮਾਰ, ਕੁਲਵੰਤ ਸਿੰਘ ਤੇ ਬੁਧ ਸਿੰਘ ਨੇ ਤਰਕਸ਼ੀਲ ਸਾਹਿਤ ਤੇ ਪੋਸਟਰ ਪ੍ਰਦਰਸ਼ਨੀ ਲਗਾਈ। ਇਨਕਲਾਬੀ ਨੌਜਵਾਨ ਸਭਾ ਘੁੱਦਾ ਵੱਲੋਂ ਕਰਵਾਏ ਗਏ ਨਾਟਕ ਮੇਲੇ ਵਿੱਚ ਤਰਕਸ਼ੀਲ ਆਗੂਆਂ ਬਲਵੀਰ ਸਿੰਘ (ਸੇਵਾ ਮੁਕਤ ਬੀ.ਪੀ.ਈ.ਓ.) ਬੁਧ ਸਿੰਘ ਤੇ ਰਾਜਿੰਦਰ ਕੁਮਾਰ ਨੇ ਤਰਕਸ਼ੀਲ ਸਾਹਿਤ ਦੀ ਸਟਾਲ ਲਗਾਈ।

**ਤਰਕਸ਼ੀਲ ਝਾਕੀ:** 26 ਜਨਵਰੀ ਤੇ ਬਠਿੰਡਾ ਵਿਖੇ ਹੋਏ ਸਮਾਗਮ ਤੇ ਇਸ ਇਕਾਈ ਵੱਲੋਂ ਤਰਕਸ਼ੀਲ ਝਾਕੀ ਕੱਢੀ ਗਈ, ਜਿਸ ਵਿੱਚ ਡੇਰਿਆਂ ਵਿੱਚ ਵਿਹਲੜ ਬਾਬਿਆਂ ਤੇ ਉਨ੍ਹਾਂ ਵੱਲੋਂ ਨੌਜਵਾਨਾਂ ਨੂੰ ਨਸ਼ਿਆਂ ਤੇ ਲਾ ਕੇ ਸਮਾਜ ਦੇ ਕੀਤੇ ਜਾ ਰਹੇ ਨੁਕਸਾਨ ਨੂੰ ਸਪੱਸ਼ਟ ਕੀਤਾ ਗਿਆ ਸੀ। ਪ੍ਰਸ਼ਾਸ਼ਨ ਵੱਲੋਂ ਇਸ ਝਾਕੀ ਨੂੰ ਤੀਸਰੇ ਸਥਾਨ ਤੇ ਚੁਣਿਆ ਗਿਆ। ਇਸ ਸਰਗਰਮੀਂ 'ਚ ਮਾਸਟਰ ਸਰਜੀਵਨ ਚੱਕ ਬਖ਼ਤੂ, ਗਿਆਨ ਸਿੰਘ, ਹਰਿੰਦਰ ਕੁਮਾਰ, ਬਲਦੇਵ ਸਿੰਘ, ਮੇਜਰ ਗਹਿਰੀ, ਹਾਕਮ ਸਿੰਘ ਤੇ ਇਕਾਈ ਭੁੱਚੋ ਮੰਡੀ ਤੋਂ ਕਰਮਜੀਤ ਸਿੰਘ ਤੇ ਗੁਰਸੇਵਕ ਸੇਕੀ ਨੇ ਭਰਵਾਂ ਯੋਗਦਾਨ ਪਾਇਆ। ਰਾਮ ਸਿੰਘ ਨਿਰਮਾਣ

**ਇਕਾਈ ਜਲੰਧਰ** : ਡਾਕਟਰ ਬੀ.ਆਰ.ਅੰਬੇਡਕਰ ਸੈਕੰਡਰੀ ਸਕੂਲ, ਬੁਲੰਦਪੁਰ (ਜਲੰਧਰ) ਵਿਖੇ ਰਾਜੂ ਸੋਨੀ ਵੱਲੋਂ ਵਿਦਿਆਰਥੀਆਂ ਨੂੰ ਮੈਜਿਕ ਟ੍ਰਿਕ ਵਿਖਾਕੇ ਵਹਿਮਾਂ-ਭਰਮਾਂ 'ਚੋਂ ਨਿਕਲਣ ਲਈ ਪ੍ਰੇਰਿਤ ਕੀਤਾ। ਇਸ ਸਮੇਂ ਸਕੂਲ ਦੇ ਪ੍ਰਿੰਸੀਪਲ ਪਰਮਜੀਤ ਜੱਸਲ ਵੱਲੋਂ ਵੀ ਬੱਚਿਆਂ ਨੂੰ ਅੰਧਵਿਸ਼ਵਾਸ ਤਿਆਗਣ ਦਾ ਸੁਨੇਹਾ ਦਿੱਤਾ।

✤ ਸਰਕਾਰੀ ਸੈਕੰਡਰੀ ਸਕੂਲ ਗੜ੍ਹਾ ਵਿਖੇ ਤਰਕਸ਼ੀਲ ਸੁਸਾਇਟੀ ਵੱਲੋਂ ਮਨੋਰੋਗ ਮਸਵਰਾ ਕੈਂਪ ਲਗਾਇਆ ਗਿਆ। ਜਿਸ ਵਿੱਚ ਡਾਕਟਰ ਅਮਨ ਸੂਦ (ਮਨੋਰੋਗ ਮਾਹਿਰ) ਅਤੇ ਤਰਕਸ਼ੀਲ ਸਾਥੀ ਰਾਜੂ ਸੋਨੀ ਨੇ ਵਿਦਿਆਰਥੀਆਂ ਨੂੰ ਸੰਬੋਧਨ ਕਰਦਿਆਂ ਵਿਦਿਆਰਥੀਆਂ ਨੂੰ ਵਹਿਮਾਂ-ਭਰਮਾਂ 'ਚੋਂ ਨਿਕਲਕੇ ਵਿਗਿਆਨਕ ਸੋਚ ਅਪਨਾਉਣ ਦਾ ਸੱਦਾ ਦਿੱਤਾ।

✤ ਦੈਨਿਕ ਜਾਗਰਣ ਦੇ ਸਹਿਯੋਗ ਨਾਲ ਅੰਧਵਿਸ਼ਵਾਸਾਂ ਵਿਰੁੱਧ ਮੁਹਿਮ ਜਾਰੀ ਰੱਖਦਿਆਂ ਅੰਬੇਡਕਰ ਇੰਸਟੀਚਿਊਟ ਵਿਖੇ ਤਰਕਸ਼ੀਲ ਪ੍ਰੋਗਰਾਮ ਪੇਸ਼ ਕਰਦਿਆਂ, ਤਰਕਸ਼ੀਲ ਸਾਥੀ ਰਾਜੂ ਸੋਨੀ ਵੱਲੋਂ ਵਿਦਿਆਰਥੀਆਂ ਨੂੰ ਵਹਿਮਾਂ-ਭਰਮਾਂ ਅਤੇ ਨਸ਼ਿਆਂ ਵਿਰੁੱਧ ਸੁਚੇਤ ਕੀਤਾ। ਐਸ. ਐਸ. ਡੀ. ਐਸ. ਸੈਕੰਡਰੀ ਸਕੂਲ ਵਿਖੇ ਮਾਸਟਰ ਜਰਨੈਲ ਸਿੰਘ, ਵਿਜੈ ਰਾਹੀ ਅਤੇ ਰਾਜੂ ਸੋਨੀ ਨੇ ਕਿਹਾ ਕਿ ਵਿਦਿਆਰਥੀ ਅੰਧਵਿਸ਼ਵਾਸਾਂ 'ਚੋਂ ਨਿਕਲਕੇ ਵਿਗਿਆਨਕ ਸੋਚ ਅਪਨਾਉਣ। ਐਸ.ਡੀ.ਗਰਲਜ਼ ਸਕੂਲ ਮਾਈ ਹੀਰਾਂ ਗੇਟ, ਜਲੰਧਰ ਵਿਖੇ ਵਿਦਿਆਰਥੀਆਂ ਨੂੰ ਮੈਜਿਕ ਟ੍ਰਿਕ ਵਿਖਾਕੇ ਚਮਤਕਾਰਾਂ ਦਾ ਪਰਦਾਫ਼ਾਸ ਕੀਤਾ ਗਿਆ ਅਤੇ ਰਾਜੂ ਸੋਨੀ ਵੱਲੋਂ ਵਿਦਿਆਰਥੀਆਂ ਨੂੰ ਵਹਿਮਾਂ-ਭਰਮਾਂ ਵਿਚੋਂ ਨਿਕਲਣ ਦਾ ਸੱਦਾ ਦਿੱਤਾ। ਸਰਕਾਰੀ ਸੈਕੰਡਰੀ ਸਕੂਲ ਖਾਂਬਰਾ ਵਿਖੇ ਵਿਸ਼ਾਲ ਤਰਕਸ਼ੀਲ ਪ੍ਰੋਗਰਾਮ ਕਰਦਿਆਂ, ਰਾਜੂ ਸੋਨੀ ਅਤੇ ਵਿਜੈ ਰਾਹੀ ਵੱਲੋਂ ਮੈਜਿਕ ਟ੍ਰਿਕ ਵਿਖਾਕੇ ਪਾਖੰਡੀ

## ਬਲੌਂਗੀ 'ਚ ਲਾਇਬਰੇਰੀ ਦੀ ਵਰ੍ਹੇਗੰਢ ਤੇ ਕੈਲੰਡਰ ਜਾਰੀ

ਸਾਧਾਂ-ਸੰਤਾਂ ਦੀ ਲੁੱਟ ਤੋਂ ਬਚਣ ਦਾ ਸੱਦਾ ਦਿੱਤਾ ਅਤੇ ਬੱਚਿਆਂ ਵੱਲੋਂ ਪੁੱਛੇ ਗਏ ਸਵਾਲਾਂ ਦੇ ਤਸੱਲੀ ਬਖਸ਼ ਢੰਗ ਨਾਲ ਉੱਤਰ ਦਿੱਤੇ ਗਏ।

* ਰਾਜੂ ਸੋਨੀ, ਜਲੰਧਰ

**ਇਕਾਈ ਮੁਹਾਲੀ: ਲਾਇਬਰੇਰੀ ਦੀ ਵਰ੍ਹੇਗੰਢ:** ਇਸ ਇਕਾਈ ਵੱਲੋਂ ਮਹਾਂਨਾਇਕ ਸ਼ਹੀਦ ਭਗਤ ਸਿੰਘ ਦੀ ਯਾਦ 'ਚ ਪਿੰਡ ਬਲੌਂਗੀ ਵਿਖੇ ਸਥਾਪਿਤ ਕੀਤੀ ਗਈ ਲਾਇਬਰੇਰੀ ਦੀ ਤੀਜੀ ਵਰ੍ਹੇਗੰਢ ਤੇ ਸਲਾਨਾ ਕੈਲੰਡਰ ਜਾਰੀ ਕੀਤਾ ਗਿਆ, ਜਿਸ ਵਿੱਚ ਸੁਸਾਇਟੀ ਦੇ ਮੈਂਬਰਾਂ ਤੇ ਸਮਰਥਕਾਂ ਨੇ ਸ਼ਮੂਲੀਅਤ ਕੀਤੀ। ਜ਼ੋਨ ਚੰਡੀਗੜ੍ਹ ਦੇ ਜਥੇਬੰਦਕ ਮੁਖ਼ੀ ਸ਼੍ਰੀ ਜਰਨੈਲ ਕ੍ਰਾਂਤੀ ਨੇ ਸਾਹਿਤ ਦੇ ਮਹੱਤਵ ਤੇ ਤਰਕਸ਼ੀਲ ਲਾਇਬਰੇਰੀ ਦੇ ਯੋਗਦਾਨ ਦੀ ਚਰਚਾ ਕਰਦਿਆਂ ਆਪਣੇ ਵਿਚਾਰ ਪ੍ਰਗਟਾਏ। ਇਸ ਮੌਕੇ ਤੇ ਹੋਰਨਾਂ ਤੋਂ ਇਲਾਵਾ ਸਾਇੰਸ ਅਧਿਆਪਕ ਸੁਰਜੀਤ, ਜਸਵੰਤ ਮੁਹਾਲੀ, ਮੈਡਮ ਨੀਰਜ ਬਾਲਾ, ਹਰਪ੍ਰੀਤ ਲਲਕਾਰ, ਮੁਹਾਲੀ ਇਕਾਈ ਦੇ ਜਥੇਬੰਦਕ ਮੁਖੀ ਸਤਨਾਮ ਦਾਊਂ, ਮਾਸਟਰ ਸੁਰਜੀਤ, ਇਕਬਾਲ ਸਿੰਘ ਵੀ ਹਾਜ਼ਰ ਸਨ।

**ਤਰਕਸ਼ੀਲ ਮੇਲਾ ਰੋੜਾ:** ਯੂਥ ਵੈਲਫੇਅਰ ਕਲੱਬ ਤੇ ਗ੍ਰਾਮ ਪੰਚਾਇਤ ਰੋੜਾ ਵੱਲੋਂ ਇਕਾਈ ਮੁਹਾਲੀ ਤੇ ਖਰੜ ਦੇ ਸਹਿਯੋਗ ਨਾਲ ਕਰਵਾਏ ਗਏ ਨਾਟਕ ਮੇਲੇ ਵਿੱਚ ਵੱਡੀ ਗਿਣਤੀ 'ਚ ਲੋਕਾਂ ਨੇ ਸ਼ਮੂਲੀਅਤ ਕੀਤੀ। ਲੋਕ ਰੰਗ ਮੰਚ ਬਸੰਤਪੁਰਾ ਦੀ ਨਾਟਕ ਟੀਮ ਵੱਲੋਂ ਨਾਟਕ ਖੇਡੇ ਗਏ। ਮੰਚ ਤੋਂ ਸਕੂਲ ਦੇ ਹੋਣਹਾਰ ਵਿਦਿਆਰਥੀਆਂ ਨੂੰ ਤਰਕਸ਼ੀਲ ਪੁਸਤਕਾਂ ਤੇ ਯਾਦਗਾਰੀ ਚਿੰਨ੍ਹ ਦੇ ਕੇ ਸਨਮਾਨਿਤ ਕੀਤਾ ਗਿਆ। ਮੇਲੇ ਵਿੱਚ ਹੋਰਨਾਂ ਤੋਂ ਇਲਾਵਾ ਸਰਪੰਚ ਪ੍ਰਿਤਪਾਲ ਸਿੰਘ, ਕਲੱਬ ਦੇ ਪ੍ਰਧਾਨ ਸਰਬਜੀਤ ਸਿੰਘ, ਉੱਪ ਪ੍ਰਧਾਨ ਸਵਰਨ ਸਿੰਘ, ਕੈਸ਼ੀਅਰ ਜਸਵੀਰ ਸਿੰਘ, ਸਕੱਤਰ ਦਲਜੀਤ ਸਿੰਘ ਤੇ ਬਲਵੀਰ ਸਿੰਘ ਡਾਇਰੈਕਟਰ ਸਹਿਕਾਰੀ ਸਭਾ ਨੇ ਭਰਵਾਂ ਯੋਗਦਾਨ ਦਿੱਤਾ।

**ਅੰਬਿਕਾ ਕਾਲਜ 'ਚ ਸੈਮੀਨਾਰ:** ਖਰੜ ਤੇ ਮੁਹਾਲੀ ਇਕਾਈ ਵੱਲੋਂ ਅੰਬਿਕਾ ਕਾਲਜ ਆਫ਼ ਐਜੂਕੇਸ਼ਨ ਵਿਖੇ ਸਿੱਖਿਆ ਵਿੱਚ ਤਰਕਸ਼ੀਲਤਾ ਵਿਸ਼ੇ ਤੇ ਸੈਮੀਨਾਰ ਕਰਵਾਇਆ ਗਿਆ, ਜਿਸ ਵਿੱਚ ਚੰਡੀਗੜ੍ਹ ਦੇ ਜ਼ੋਨ ਮੁਖੀ ਜਰਨੈਲ ਕ੍ਰਾਂਤੀ ਨੇ ਕਿਹਾ ਕਿ ਅੱਜ ਦੇ ਸਮੇਂ ਵਿੱਚ ਵਿਗਿਆਨਕ ਵਿਚਾਰਾਂ ਨੂੰ ਅਪਨਾਉਣਾ ਬਹੁਤ ਜ਼ਰੂਰੀ ਹੈ। ਗੁਰਮੀਤ ਖਰੜ ਨੇ ਸੁਸਾਇਟੀ ਵੱਲੋਂ ਸ਼ੁਰੂ ਕੀਤੇ ਗਏ ਕਾਰਜਾਂ ਬਾਰੇ ਜਾਣਕਾਰੀ ਦਿੱਤੀ। ਬੀਬੀ ਰਣਧੀਰ ਕੌਰ ਸੰਤੇ ਮਾਜਰਾ ਨੇ ਔਰਤਾਂ ਨੂੰ ਇਸ ਸੋਚ ਨਾਲ ਜੁੜਨ ਲਈ ਪ੍ਰੇਰਿਆ। ਮੈਡਮ ਨੀਰਜ ਨੇ ਤਰਕਸ਼ੀਲ ਸਾਹਿਤ ਪੜ੍ਹਨ ਦੀ ਅਪੀਲ ਕੀਤੀ ਜਦਕਿ ਵਿਦਿਆਰਥੀਆਂ ਵੱਲੋਂ ਕੀਤੇ ਗਏ ਸੁਆਲਾਂ ਦੇ ਜਵਾਬ ਸਤਨਾਮ ਦਾਊਂ ਨੇ ਦਿੱਤੇ। ਇਸ ਮੌਕੇ ਹੋਰਨਾਂ ਤੋਂ ਇਲਾਵਾ ਭੁਪਿੰਦਰ ਮਦਨ ਹੇੜੀ, ਵਿਕਰਮਜੀਤ ਸੋਨੂੰ ਤੇ ਸਕੂਲ ਦੇ ਅਧਿਆਪਕ ਸ਼੍ਰੀਮਤੀ ਬਲਜੀਤ ਕੌਰ ਤੇ ਸਮੁੱਚਾ ਸਟਾਫ਼ ਹਾਜ਼ਰ ਸੀ।

**ਹਰਪ੍ਰੀਤ ਲਲਕਾਰ, ਮੁਹਾਲੀ**

### ਸਹਾਇਤਾ

**ਸੁਨਾਮ ਇਕਾਈ**

| | |
|---|---|
| 1. ਪ੍ਰਬੰਧਕ ਸੈਮੀਨਾਰ ਪਿੰਡ ਨਮੋਲ | 700/- |
| 2. ਬਲਜਿੰਦਰ ਕੌਰ ਯੂ.ਕੇ. | 500/- |
| 3. ਕਾਮਰੇਡ ਅਵਤਾਰ ਉਗਰਾਹਾਂ | 500/- |
| 4. ਸ਼ਰਮਾ ਜਿਊਲਰ ਲਹਿਰਾ (ਮਾਤਾ ਕ੍ਰਿਸ਼ਨਾ ਦੇਵੀ ਦੀ ਯਾਦ 'ਚ) | 500/- |
| 5. ਦਰਬਾਰਾ ਛਾਜਲਾ (ਬੇਟੇ ਦੀ ਸ਼ਾਦੀ ਤੇ) | 500/- |
| 6. ਐੱਸ.ਡੀ.ਓ. ਦਵਿੰਦਰ ਸਿੰਘ (ਜੀਵਨ ਸਾਥਣ ਦੀ ਯਾਦ 'ਚ) | 500/- |
| 1. ਜਗਦੀਪ ਲਾਲੀ ਰੋਪੜ (ਆਪਣੇ ਤੇ ਭੈਣ ਰਾਣੋ ਦੇ ਵਿਆਹ ਦੀ ਖੁਸ਼ੀ ਤੇ) | 1000/- |
| 2. ਬਲਵੀਰ ਸਿੰਘ ਸੈਣੀ 74, ਗਿਆਨੀ ਜੈਲ ਸਿੰਘ ਨਗਰ, ਰੋਪੜ | 1000/- |
| 3. ਹਰਵਿੰਦਰ ਫਿਰੋਜ਼ਪੁਰ (ਬੇਲਾ) ਆਪਣੀ ਬੇਟੀ ਦੇ ਜਨਮ ਦੀ ਖ਼ੁਸ਼ੀ 'ਤੇ | 1000/- |
| 4. ਪਵਨ ਕੁਮਾਰ ਰੱਤੋਂ | 500/- |
| 1. ਸੁੱਚਾ ਸਿੰਘ | 2000/- |
| 2. ਡਾ. ਬਲਵੰਤ ਸਿੱਧੂ | 500/- |
| 1. ਮਾ. ਗਿਆਨ ਸਿੰਘ (ਕੋਲਡ ਸਟੋਰ ਦੇ ਉਦਘਾਟਨ ਮੌਕੇ) | 2000/- |

**ਤਰਕਸ਼ੀਲ ਨਾਟਕ ਮੇਲਾ ਰਾਮਪੁਰਾ ਮੰਡੀ**
28 ਮਾਰਚ2010 (ਐਤਵਾਰ) ਸਵੇਰੇ 11 ਵਜੇ ਪੁਰਾਣੀ ਅਨਾਜ ਮੰਡੀ
ਸਾਰਿਆਂ ਨੂੰ ਪਹੁੰਚਣ ਦਾ ਸਨਿਮਰ ਸੱਦਾ ਹੈ।

ਪਟਿਆਲਾ ਇਕਾਈ ਦੇ ਜਥੇਬੰਦਕ ਮੁਖ਼ੀ ਚਰਨਜੀਤ ਪਟਵਾਰੀ ਦੇ ਨੌਜਵਾਨ ਭਤੀਜੇ ਇਕਬਾਲ ਸਿੰਘ ਦੀ ਬੇਵਕਤੀ ਮੌਤ ਤੇ ਦੁਖ਼ੀ ਪਰਿਵਾਰ ਨਾਲ ਹਮਦਰਦੀ ਦਾ ਇਜ਼ਹਾਰ ਕਰਦੇ ਹਾਂ।



## ਤੁਹਾਡੇ ਹੁੰਗਾਰੇ

ਨਵੰਬਰ-ਦਸੰਬਰ 09 ਅੰਕ 'ਚ ਹੱਡ ਬੀਤੀ 'ਛਲੇਡੇ ਦਾ ਕਤਲ', ਮੈਂ ਤਰਕਸ਼ੀਲ ਕਿਵੇਂ ਬਣਿਆ 'ਦਹਿਸ਼ਤ ਤੋਂ ਦਲੀਲ ਤੱਕ' ਅਤੇ ਡਾਕਟਰ ਹਰਚੰਦ ਸਿੰਘ ਸਰਹਿੰਦੀ ਦੀ ਲਿਖਤ 'ਯਾਦਦਾਸ਼ਤ ਤੇ ਆਧੁਨਿਕ ਖ਼ੋਜਾਂ' ਬਹੁਤ ਕਮਾਲ ਦੀਆਂ ਰਚਨਾਵਾਂ ਹਨ।

* ਰਵਿੰਦਰ ਰੁਪਾਲ ਕੌਲਗੜ੍ਹ, ਖੰਨਾ

ਇਸ ਅੰਕ 'ਚ 'ਛਲੇਡੇ ਦਾ ਕਤਲ' ਰਚਨਾ ਪਸੰਦ ਆਈ ਪਰ ਅੰਤ 'ਚ ਛਪੀਆਂ ਇਹ ਸਤਰਾਂ 'ਇਸ ਤਰ੍ਹਾਂ ਅੰਧ-ਵਿਸ਼ਵਾਸੀ ਤੇ ਤਰਕਸ਼ੀਲ ਸੋਚ ਨੇ ਇੱਕ ਮਾਸੂਮ ਬੱਚੇ ਦਾ ਕਤਲ ਅਤੇ ਕਿਸਾਨ ਨੂੰ ਜੇਲ੍ਹ ਦੀ ਕੈਦ ਕਰਵਾ ਦਿੱਤੀ' ਨੇ ਪਾਠਕਾਂ ਲਈ ਭੁਲੇਖਾ ਖੜ੍ਹਾ ਕਰ ਦਿੱਤਾ। ਕੇਸ ਰਿਪੋਰਟ ' ਡਰ ਦਾ ਭੂਤ' ਦੀ ਬਾਕੀ 39 ਸਫ਼ੇ 'ਤੇ ਲਿਖੀ ਗਈ ਸੀ, ਪਰ ਉਹ ਉਸ ਸਫ਼ੇ ਤੇ ਨਹੀਂ ਸੀ। ਜੋਤਿਸ਼ ਕੀ ਹੈ? ਲੇਖ ਨੂੰ ਪੜ੍ਹਨ ਉਪਰੰਤ ਉਸ 'ਚੋਂ ਕੁਝ ਨਹੀਂ ਮਿਲਿਆ। ਇਸੇ ਤਰ੍ਹਾਂ ਡਾ. ਚਰਨਜੀਤ ਨਾਭਾ ਦੀ ਰਚਨਾ 'ਪਾਣੀ' ਤੇ ਵਿਜੇ ਬੰਬੇਲੀ ਦੀ 'ਅਰਲ ਸਾਗਰ ਦੀ ਹੋਣੀ' ਤਰਕਸ਼ੀਲ ਮੈਗਜ਼ੀਨ 'ਚ ਦੇਣ ਦੀ ਲੋੜ ਨਹੀਂ ਸੀ। ਇਹ ਲੇਖ ਕਿਸੇ ਹੋਰ ਮੈਗਜ਼ੀਨ 'ਚ ਆਉਣੇ ਚਾਹੀਦੇ ਹਨ।



* ਸੁਖਵਿੰਦਰ ਸਿੰਘ, ਪਟਿਆਲਾ

**ਨਵੰਬਰ-ਦਸੰਬਰ** ਅੰਕ ਵਿਚਲੀਆਂ ਸਾਰੀਆਂ ਹੀ ਰਚਨਾਵਾਂ ਪ੍ਰਭਾਵਸ਼ਾਲੀ ਅਤੇ ਪਾਠਕਾਂ ਦੇ ਮਨਾਂ ਨੂੰ ਝੰਜੋੜਦੀਆਂ ਹਨ। ਕਾਰਲ ਮਾਰਕਸ ਦੀ 18 ਸਾਲ ਦੀ ਉਮਰ ਵਿੱਚ ਲਿਖੀ ਕਵਿਤਾ 'ਜ਼ਿੰਦਗੀ ਦਾ ਮਕਸਦ' ਪੜ੍ਹ ਕੇ ਇਹ ਗੱਲ ਸਪਸ਼ੱਟ ਹੋ ਜਾਂਦੀ ਹੈ ਕਿ ਜ਼ਿੰਦਗੀ ਇੱਕ ਸੰਘਰਸ਼ ਦਾ ਨਾਂ ਹੈ। ਬਲਵੰਤ ਸਿੰਘ ਸਿੱਧੂ ਨੇ ਤਣਾਓ ਬਾਰੇ ਵਧੀਆ ਜਾਣਕਾਰੀ ਦਿੱਤੀ ਹੈ। ਰਾਜਿੰਦਰ ਭਦੌੜ ਦੀ 'ਮੇਰੀ ਕੈਨੇਡਾ ਫੇਰੀ' ਪੜ੍ਹ ਕੇ ਇਸ ਤਰ੍ਹਾਂ ਜਾਪਿਆ ਜਿਵੇਂ ਅਸੀਂ ਲੇਖਕ ਦੇ ਨਾਲ ਹੀ ਘੁੰਮਦੇ ਫਿਰਦੇ ਹੋਈਏ। 'ਹਵਾ 'ਚ ਲਿਖੇ ਹਰਫ਼' ਵਿਚਲੇ ਸ਼ੇਅਰ ਵੀ ਪ੍ਰਭਾਵਸ਼ਾਲੀ ਹੁੰਦੇ ਹਨ। ਰਾਮ ਸਿੰਘ ਨਿਰਮਾਣ ਦੀ ਜੱਗ ਬੀਤੀ 'ਛਲੇਡੇ ਦਾ ਕਤਲ' ਪੜ੍ਹ ਕੇ ਮਨ ਭਰ ਆਇਆ। ਮੱਘਰ ਸਿੰਘ ਕਲੇਰ ਦੀ ਹੱਡ ਬੀਤੀ 'ਸੰਸਕਾਰਾਂ ਦੀ ਦਲਦਲ' ਵੀ ਪਸੰਦ ਆਈ।

*ਸਖਪਾਲ ਸਿੰਘ ਫਾਰਮਾਸਿਸਟ, ਗੋਨਿਆਣਾ ਮੰਡੀ, (ਬਠਿੰਡਾ)

ਜੇਕਰ ਪਿਛਲੇ ਸਾਲਾਂ ਦੇ ਅੰਕਾਂ ਨਾਲ ਮੌਜੂਦਾ ਸਮੇਂ 'ਚ ਛਪ ਰਹੇ ਮੈਗਜ਼ੀਨ ਦਾ ਮੁਲਾਂਕਣ ਕਰੀਏ ਤਾਂ ਹੁਣ ਦਾ ਮੈਗਜ਼ੀਨ ਪਹਿਲਾਂ ਤੋਂ ਕਿਤੇ ਜ਼ਿਆਦਾ ਮਿਆਰੀ ਤੇ ਪ੍ਰਭਾਵਸ਼ਾਲੀ ਹੈ। ਅੱਛੇ-ਅੱਛੇ ਲੇਖਾਂ ਦੀ ਚੋਣ ਕਰਨ ਲਈ ਸੰਪਾਦਕੀ ਬੋਰਡ ਵਧਾਈ ਦਾ ਪਾਤਰ ਹੈ। ਪਰੂਫ਼ ਰੀਡਿੰਗ ਦੀਆਂ ਗਲਤੀਆਂ ਵਿੱਚ ਹੁਣ ਤੱਕ ਜਿਆਦਾ ਸੁਧਾਰ ਨਹੀਂ ਹੋਇਆ। ਹਵਾ ਵਿੱਚ ਲਿਖੇ ਹਰਫ਼ ਕਾਲਮ ਕੁੱਜੇ ਵਿੱਚ ਸਮੁੰਦਰ ਬੰਦ ਕਰਨ ਵਾਲੀ ਗੱਲ ਹੈ। ਇਸ ਕਾਲਮ 'ਚ ਛਪਣ ਵਾਲੇ ਹਰਫ਼ਾਂ ਦੇ ਅਸਲ ਲੇਖ਼ਕਾਂ ਦੇ ਨਾਂ ਵੀ ਛਪਣੇ ਜ਼ਰੂਰੀ ਹਨ।

* ਅੰਮ੍ਰਿਤ ਰਿਸ਼ੀ, ਜਥੇਬੰਦਕ ਮੁਖੀ, ਮਾਨਸਾ ਜ਼ੋਨ

ਮੈਗਜ਼ੀਨ ਨੂੰ ਬਹੁਤ ਰੀਝ ਨਾਲ ਪੜ੍ਹਦਾ ਹਾਂ, ਕਿਉਂਕਿ ਇਸ ਨੇ ਮੇਰਾ ਜੀਵਨ ਬਦਲਿਆ ਹੈ। ਮੈਗਜ਼ੀਨ ਪੜ੍ਹਨ ਲਈ ਮੈਂ ਹੋਰਨਾਂ ਨੂੰ ਵੀ ਪ੍ਰੇਰਦਾ ਹਾਂ। ਨਵੰਬਰ-ਦਸੰਬਰ ਅੰਕ ਦੀ ਸੰਪਾਦਕੀ ਲਾਜਵਾਬ ਸੀ, ਹੋਰ ਸਾਰਾ ਮੈਟਰ ਬਹੁਤ ਪਸੰਦ ਆਇਆ। 'ਬੱਚਿਆਂ ਦਾ ਕੋਨਾ' ਕਾਲਮ ਹਰ ਹਾਲਤ ਵਿੱਚ ਛਪਣਾ ਚਾਹੀਦਾ ਹੈ।

* ਲਖਵਿੰਦਰ ਸ਼ਰੀਂਹਵਾਲਾ

ਨਵੇਂ ਸਾਲ ਦਾ ਅੰਕ ਬਹੁਤ ਹੀ ਵਧੀਆ ਸੀ। ਲਗਭਗ ਸਾਰੀਆਂ ਹੀ ਲਿਖਤਾਂ ਪਸੰਦ ਆਈਆਂ। ਇਸ ਅੰਕ 'ਚ ਐਡਵੋਕੇਟ ਐੱਸ.ਐੱਲ. ਵਿਰਦੀ ਦੇ ਲੇਖ 'ਇੱਕ ਵਿਗਿਆਨਕ ਕ੍ਰਾਂਤੀ ਦੀ ਲੋੜ' ਵਿੱਚ ਸ਼ਬਦ ਜੋੜਾਂ ਦੀਆਂ ਗਲਤੀਆਂ ਬਹੁਤ ਅੱਖਰਦੀਆਂ ਸਨ। ਮੁੱਖ ਪੰਨੇ ਤੇ ਲਿਖੀ ਕੁਟੇਸ਼ਨ ਸ਼ਲਾਘਾਯੋਗ ਤਬਦੀਲੀ ਲੱਗੀ। ਅੰਤਰ ਝਾਤ ਤੇ 25 ਵਰ੍ਹੇ ਦਾ ਲੋਗੋ ਵੀ ਪਸੰਦ ਆਇਆ।

* ਅਜੀਤ ਪ੍ਰਦੇਸੀ, ਰੋਪੜ

ਜਨਵਰੀ-ਫਰਵਰੀ 2010 ਦੇ ਮੈਗਜ਼ੀਨ ਦੇ ਮੈਟਰ ਦੀ ਚੋਣ ਤਾਰੀਫ ਯੋਗ ਹੈ। ਮੈਗਜ਼ੀਨ ਦਾ ਨਿਖਾਰ ਲਗਾਤਾਰ ਵਧਦਾ ਜਾ ਰਿਹਾ ਹੈ। ਇੱਕ ਕਮੀ ਜਿਹੜੀ ਮੈਨੂੰ ਜਾਪੀ ਕਿ ਤਰਕਸ਼ੀਲ ਵਿਦਵਾਨ ਡਾ. ਸੁਰਿਦਰ ਅਜਨਾਤ ਜੀ ਦੀ ਤਸਵੀਰ ਸਿਲਵਰ ਜੁਬਲੀ ਸਮਾਰੋਹ ਦੀਆਂ ਸਨਮਾਨਿਤ ਸਖਸ਼ੀਅਤਾਂ 'ਚ ਨਜ਼ਰ ਨਹੀਂ ਆਈ। ਦੂਜਾ, ਮੁੱਖ ਪੰਨੇ ਦੇ ਚਿੱਤਰ ਬਾਰੇ ਬਾਹਰ ਹੀ ਸਪੱਸ਼ਟ ਕੀਤਾ ਜਾਵੇ। ਹੇਮ ਰਾਜ ਸਟੈਨੋ ਜੀ ਦੀ ਲਿਖਤ ਮਾਦਾ ਭਰੂਣ-ਹੱਤਿਆ, ਵਿਰਦੀ ਜੀ ਦੀ ਵਿਗਿਆਨਕ ਕ੍ਰਾਂਤੀ ਤੇ ਗੁਣਾਕਾਰ ਮੂਲੇ ਨਾਲ ਮੁਲਾਕਾਤ ਕਾਫੀ ਵਧੀਆ ਲੱਗੀ।

* ਕੁਲਵਿੰਦਰ ਕੁੱਲਾ, ਸ਼ਹੀਦ ਭਗਤ ਸਿੰਘ ਨਗਰ।

ਨਵੇਂ ਸਾਲ ਦਾ ਪਹਿਲਾ ਅੰਕ ਪੜ੍ਹਿਆ। ਇਹ ਅੰਕ ਪੇਸ਼ਕਾਰੀ ਪੱਖੋਂ ਸੰਪੂਰਨ ਸੀ। ਮੁੱਖ ਪੰਨਾ ਆਕਰਸ਼ਕ ਅਤੇ ਪ੍ਰਭਾਵਸ਼ਾਲੀ ਸੀ।

ਪਿਛਲੇ ਕੁਝ ਅੰਕਾਂ ਤੋਂ ਵੇਖਣ ਨੂੰ ਮਿਲ ਰਹੀਆਂ ਤਬਦੀਲੀਆਂ ਜਿਵੇਂ ਪੇਸ਼ਕਦਮੀਆਂ 'ਚ ਸਿਰਲੇਖ ਕੱਢਣਾ, ਲੇਖਕਾਂ ਦੀਆਂ ਤਸਵੀਰਾਂ ਲਾਉਣਾ, ਮੁੱਖ ਪੰਨੇ ਉੱਪਰ ਮਾਟੋ ਅਤੇ 'ਅੰਦਰ ਪੜ੍ਹੋ' ਦੀ ਥਾਂ 'ਅੰਤਰ-ਝਾਤ' .. ਮੈਗਜ਼ੀਨ ਦੀ ਪੇਸ਼ਕਾਰੀ 'ਚ ਆ ਰਹੇ ਨਿਖਾਰ ਦੀਆਂ ਪ੍ਰਤੀਕ ਹਨ, ਜਿਸ ਲਈ ਅਦਾਰਾ ਵਧਾਈ ਦਾ ਪਾਤਰ ਹੈ। ਮੁੱਖ ਪੰਨੇ ਤੇ ਲੱਗਿਆ ਸਿਲਵਰ ਜੁਬਲੀ ਸਮਾਰੋਹ ਦਾ ਲੋਗੋ ਵੀ ਸਰਾਹੁਣਯੋਗ ਹੈ।

ਮੁੱਖ ਪੰਨੇ ਤੇ ਚਿਤਰ ਸਬੰਧੀ ਵੇਰਵਾ ਉੱਥੇ ਹੀ ਦੇਣ ਦੇ ਵਿਚਾਰ ਨਾਲ ਮੈਂ ਸਹਿਮਤ ਨਹੀਂ ਹਾਂ। ਇਸ ਅੰਕ 'ਚ ਨਵੇਂ ਸਾਲ ਸਬੰਧੀ ਬਲਵਿੰਦਰ ਬਾਲਮ ਦਾ ਗੀਤ 'ਕਿਸਨੂੰ ਦੇਵਾਂ ਸਾਲ ਮੁਬਾਰਕ' ਸਮਕਾਲੀ ਹਾਲਤਾਂ ਨੂੰ ਬਿਆਨ ਕਰਦਾ ਸੀ। ਸੰਪਾਦਕੀ ਪੰਨੇ ਉੱਪਰ ਛਪੇ ਵਿਚਾਰ ਪ੍ਰੇਰਣਾਦਾਇਕ ਹੁੰਦੇ ਹਨ। ਇਸ ਅੰਕ ਦੀ ਸੰਪਾਦਕੀ ਜਾਣਕਾਰੀ ਭਰਪੂਰ ਸੀ, ਪਸੰਦ ਆਈ। ਮੁਲਾਕਾਤ ਪਸੰਦ ਆਈ ਇਹ ਕਾਲਮ ਲਗਾਤਾਰ ਜਾਰੀ ਰਹਿਣਾ ਚਾਹੀਦਾ ਹੈ। ਕੋਪਨਹੈਗਨ ਕਾਨਫਰੰਸ ਬਾਰੇ ਪ੍ਰੋ. ਸ਼ੁਭਪ੍ਰੇਮ ਦਾ ਲੇਖ ਗਿਆਨ ਵਰਧਕ ਸੀ। ਵਿਗਿਆਨ ਬਾਰੇ ਡਾ. ਨਵਇੰਦਰ ਸਿੰਘ ਤੇ ਪੁਨਰ ਜਨਮ ਬਾਰੇ ਡਾ. ਆਰ.ਕੇ. ਬਾਂਸਲ ਦੀਆਂ ਰਚਨਾਵਾਂ ਵੀ ਸਰਾਹੁਣਯੋਗ ਸਨ। 'ਮਾਦਾ ਭਰੂਣ-ਗਰਭਪਾਤ ! ਕਾਰਨ ਅਤੇ ਹੱਲ' ਲੇਖ 'ਚ ਹੇਮ ਰਾਜ ਸਟੈਨੋ ਨੇ ਮਸਲੇ ਸਬੰਧੀ ਕਾਰਨਾਂ ਅਤੇ ਹੱਲ ਬਾਰੇ ਡੂੰਘਾਈ 'ਚ ਜਾ ਕੇ ਵਿਚਾਰ ਦਿੱਤੇ ਹਨ। ਮੈਗਜ਼ੀਨ 'ਚ ਛਪੇ ਡਾ. ਚਰਨਜੀਤ ਸਿੰਘ ਨਾਭਾ ਦੇ ਲੇਖ 'ਸਾਡੀ ਕੋਈ ਵਾਟਰ ਪਾਲਸੀ ਨਹੀਂ' ਤੇ ਵਿਜੈ ਬੰਬੇਲੀ ਦੇ ਲੇਖ 'ਮੂਕ-ਮੌਤ ਵੱਲ ਤੋਰਿਆ ਜਾ ਰਿਹਾ ਹੈ : ਐਮੇਜਨ' ਮੈਗਜ਼ੀਨ 'ਚ ਛਾਪਣ ਦੀ ਕੀ ਲੋੜ ਪਈ ਸੀ, ਸਮਝ ਨਹੀਂ ਆਇਆ? ਐਡਵੋਕੇਟ ਸੰਤੋਖ਼ ਲਾਲ ਵਿਰਦੀ ਦਾ ਲੇਖ਼ ਪੜ੍ਹ ਕੇ ਬਹੁਤ ਜਾਣਕਾਰੀ ਮਿਲੀ। ਰੈਗੂਲਰ ਕਾਲਮਾਂ ਜਿਵੇਂ 'ਮੈਂ ਤਰਕਸ਼ੀਲ ਕਿਵੇਂ ਬਣਿਆ' ਤੇ 'ਜਗਿਆਸਾ' ਪੜ੍ਹ ਕੇ ਬਹੁਤ ਭਰਮ ਭੁਲੇਖ਼ੇ ਦੂਰ ਹੁੰਦੇ ਹਨ। ਕਾਲਮ 'ਤਰਕ ਦੇ ਕਟਹਿਰੇ 'ਚ' ਇਸ ਅੰਕ ਵਿੱਚ ਛਪੇ 'ਸਾਇੰਸ ਮਾਸਟਰ ਦੇ ਹੱਥ ਖੜ੍ਹੇ' ਰਿਪੋਰਟ ਨੇ ਸਾਰੀ ਗੱਲ ਸਾਫ਼ ਕਰ ਦਿੱਤੀ। ਮੈਗਜ਼ੀਨ 'ਚ ਕਵਿਤਾਵਾਂ, ਰੁਬਾਈਆਂ, ਤਰਕਸ਼ੀਲ ਚੁਟਕਲੇ, ਦੋਹੇ, ਬੋਲੀਆਂ ਤੇ ਅਖ਼ੌਤੀ ਬਾਬਿਆਂ ਤੇ ਵਿਅੰਗ ਕਸਦੇ ਕਾਰਟੂਨ ਛਪਣੇ ਚਾਹੀਦੇ ਹਨ।

-ਰਣਦੀਪ ਸੰਗਤਪੁਰਾ, ਹਰਜੀਤ ਬੀਰ, ਗੁਲਜ਼ਾਰ ਲੇਹਲਵੀ, ਗੁਰਵੀਰ ਲੇਹਲਵੀ, ਗੁਰਤੇਜ ਕਾਲਖੰਜਾਰਾ, ਸ਼ਹੀਦ ਊਧਮ ਸਿੰਘ ਸਰਕਾਰੀ ਕਾਲਿਜ, ਸੁਨਾਮ।

ਜਨਵਰੀ-ਫਰਵਰੀ ਅੰਕ ਗਿਆਨ ਭਰਪੂਰ ਹੋਣ ਕਰਕੇ ਪਸੰਦ ਆਇਆ। ਇਸ ਅੰਕ ਵਿੱਚ ਵਿਗਿਆਨ ਕੀ ਹੈ? ਇੱਕ ਵਿਗਿਆਨਕ ਕ੍ਰਾਂਤੀ ਦੀ ਲੋੜ, ਹੁਣ ਬਾਪੂ ਆਸਾ ਰਾਮ ਵੀ, ਖ਼ੋਜ ਖ਼ਬਰ, ਮਾਦਾ ਭਰੂਣ ਗਰਭਪਾਤ ਕਾਰਣ ਤੇ ਹੱਲ, ਛਪੇ ਲੇਖ ਸ਼ਲਾਘਾਯੋਗ ਹਨ। ਡਾ. ਦੀਪਤੀ, ਅਜੀਤ ਪ੍ਰਦੇਸੀ, ਹਰਪ੍ਰੀਤ ਲਲਕਾਰ ਦੀਆਂ ਰਚਨਾਵਾਂ ਕਾਬਿਲ-ਏ-ਤਾਰੀਫ਼ ਹਨ। ਸ਼ਬਦ ਜੋੜਾਂ ਤੇ ਗਲਤੀਆਂ ਰੜਕੀਆਂ। ਕੋਸ਼ਿਸ਼ ਕਰਨੀ ਚਾਹੀਦੀ ਹੈ ਕਿ ਮੈਗਜ਼ੀਨ ਸਕੂਲਾਂ ਤੇ ਕਾਲਜਾਂ 'ਚ ਪਹੁੰਚੇ, ਜਿਸ ਨਾਲ ਇਹ ਜ਼ਿਆਦਾ ਨਵੀਂ ਪੀੜ੍ਹੀ ਦੇ ਸੰਪਰਕ 'ਚ ਆਵੇ ਅਤੇ ਉਨ੍ਹਾਂ ਨੂੰ ਅੰਧ ਵਿਸ਼ਵਾਸਾਂ ਤੋਂ ਦੂਰ ਰੱਖਣ ਲਈ ਸਹੀ ਵਿਗਿਆਨਕ ਤਰਕਸ਼ੀਲ ਸੇਧ ਮੁਹੱਈਆ ਕਰੇ।

* ਅਰਵਿੰਦਰ ਬਜਾਜ, ਆਨੰਦਪੁਰ ਸਾਹਿਬ।

**ਸਾਡੀ ਤਰਫ਼ੋਂ...**

ਮੈਗਜ਼ੀਨ ਲਈ ਪੱਤਰ ਲਿਖਣ ਵਾਲੇ ਸਾਰੇ ਤਰਕਸ਼ੀਲ ਮਿੱਤਰਾਂ ਦਾ ਧੰਨਵਾਦ। ਤੁਹਾਡੇ ਆਏ ਖ਼ਤਾਂ, ਸੁਝਾਵਾਂ ਤੇ ਆਲੋਚਨਾ ਦਾ ਸਵਾਗਤ ਹੈ। ਅਸੀਂ ਆਪਣੇ ਵੱਲੋਂ ਮੈਗਜ਼ੀਨ ਦੀਆਂ ਪਰੂਫ਼ ਰੀਡਿੰਗ ਦੀਆਂ ਗਲਤੀਆਂ ਸੁਧਾਰਨ ਲਈ ਲਗਾਤਾਰ ਯਤਨਸ਼ੀਲ ਹਾਂ।

➢ ਸੁਖਵਿੰਦਰ ਸਿੰਘ ਪਟਿਆਲਾ ਵੱਲੋਂ ਭੇਜੇ ਖ਼ਤ 'ਚ 'ਛਲੇਡੇ ਦਾ ਕਤਲ' ਜੱਗ ਬੀਤੀ ਦਾ ਜ਼ਿਕਰ ਹੈ। ਜਿਸ ਦੀ ਭੁੱਲ ਦੀ ਸੋਧ ਜਨਵਰੀ-ਫਰਵਰੀ ਅੰਕ 'ਚ (ਪੰਨਾ 23) ਤੇ ਲਗਾਈ ਜਾ ਚੁੱਕੀ ਹੈ। ਸਫ਼ਿਆਂ ਦੀ ਬਾਕੀ ਕਿਸੇ ਹੋਰ ਪੰਨੇ ਤੇ ਹੋਣ ਦੀ ਗਲਤੀ ਦਾ ਸਾਨੂੰ ਅਫ਼ਸੋਸ ਹੈ।

➢ ਸੁਨਾਮ ਵਾਲੇ ਨੌਜਵਾਨ ਤਰਕਸ਼ੀਲ ਮਿੱਤਰਾਂ ਨੇ ਵਿਸਥਾਰ ਨਾਲ ਖ਼ਤ ਭੇਜਿਆ ਹੈ, ਉਨ੍ਹਾਂ ਦੇ ਸਾਰੇ ਸੁਝਾਵਾਂ ਦੀ ਰੌਸ਼ਨੀ 'ਚ ਆਉਣ ਵਾਲੇ ਅੰਕਾਂ 'ਚ ਪੂਰਾ ਉਤਰਨ ਦੀ ਕੋਸ਼ਿਸ਼ ਕਰਾਂਗੇ।

➢ ਤੁਹਾਡੇ ਸੁਝਾਵਾਂ ਤੇ ਉਸਾਰੂ ਆਲੋਚਨਾ ਰੂਪੀ ਹੁੰਗਾਰੇ ਦੀ ਉਡੀਕ ਰਹੇਗੀ।

...ਅਦਾਰਾ ਤਰਕਸ਼ੀਲ

ਇਸ ਕਾਲਮ 'ਚ ਸ਼ਿਰਕਤ ਕਰਨ ਲਈ ਤੁਸੀਂ ਆਪਣੇ ਸੁਝਾਅ-ਮਸ਼ਵਰੇ ਐੱਸ.ਐੱਮ.ਐੱਸ. ਤੇ ਈ-ਮੇਲ ਰਾਹੀਂ ਵੀ ਭੇਜ ਸਕਦੇ ਹੋ।
ramswarn@gmail.com, 095010-62085

**ਸ਼ੋਕ ਸੰਦੇਸ਼**

ਮਨੁੱਖ਼ੀ ਆਜ਼ਾਦੀ ਤੇ ਚੰਗੇ ਸਮਾਜ ਲਈ ਸਾਹਿਤ ਦੇ ਖ਼ੇਤਰ ਵਿੱਚ ਯੋਗਦਾਨ ਪਾਉਣ ਵਾਲੇ ਪੰਜਾਬੀ ਦੇ ਦੋ ਨਾਮਵਰ ਲੇਖ਼ਕਾਂ ਸੰਤੋਖ਼ ਸਿੰਘ ਧੀਰ ਤੇ ਰਾਮ ਸਰੂਪ ਅਣਖ਼ੀ ਦੇ ਸਦੀਵੀ ਵਿਛੋੜੇ ਤੇ ਦੁੱਖ਼ ਦਾ ਇਜ਼ਹਾਰ ਕਰਦੇ ਹੋਏ ਪਰਿਵਾਰਾਂ ਵੱਲੋਂ ਉਨ੍ਹਾਂ ਦੀਆਂ ਅੰਤਮ ਰਸਮਾਂ ਸਮੇਂ ਪ੍ਰਚਲਿਤ ਰਵਾਇਤਾਂ ਤਿਆਗਣ ਦੀ ਸਰਾਹਨਾ ਕਰਦੇ ਹਾਂ।

...ਅਦਾਰਾ






ਤਰਕਸ਼ੀਲ ਲਹਿਰ ਨਾਲ ਜੁੜੇ ਪਾਠਕਾਂ ਲਈ 'ਜਲ-ਦੇਵ' ਨਾਵਲ ਦਾ ਵਿਸ਼ਾ ਨਵਾਂ ਨਹੀਂ ਹੈ। ਪ੍ਰਸਿੱਧ ਸਾਹਿਤਕਾਰ ਗੁਰਦੇਵ ਸਿੰਘ ਰੁਪਾਣਾ ਦੁਆਰਾ ਰਚਿਤ, ਇਸ ਨਾਵਲ ਦੇ ਨਾਟਕੀ ਰੁਪਾਂਤਰ ਦਾ ਮੰਚਨ, ਸੁਸਾਇਟੀ ਦੁਆਰਾ ਕਰਵਾਏ ਗਏ ਸਿਰਜਣਾ ਦਾ ਬਾਖੂਬੀ ਚਿਤਰਨ ਕੀਤਾ ਗਿਆ ਹੈ। ਚਿੰਨ੍ਹਾਂ, ਰੁੱਖਾਂ, ਪਸ਼ੂਆਂ, ਪੰਛੀਆਂ ਅਤੇ ਮਨੁੱਖਾਂ ਦਾ ਦੈਵੀਕਰਨ ਕਰਕੇ, ਪੂਜਮ ਦੀ ਵਿਸ਼ਵ ਵਿਆਪੀ ਪ੍ਰੰਪਰਾ ਹੈ। ਪਰ ਦੇਵ ਪੂਜਾ ਵਿੱਚ ਹਿੰਦੁਸਤਾਨ ਦਾ ਕੋਈ ਸਾਹਨੀ ਨਹੀਂ। ਹਰ ਵਿਸ਼ੇਸ਼ ਜਨਸਮੂਹ, ਆਪਣੀਆਂ ਅਸਲੀ ਅਤੇ ਕਾਲਪਨਿਕ ਮੁਸੀਬਾਂ ਤੋਂ ਬਚਣ ਲਈ ਆਪਣੇ-ਆਪਣੇ ਦੇਵ ਪੁਰਸ਼ਾਂ ਦੀ ਝੂਠੀ ਓਟ ਲੈਂਦਾ ਹੈ।

ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ.) ਦੀ ਬਠਿੰਡਾ ਇਕਾਈ ਵੱਲੋਂ ਸਾਧ-ਸਿਆਣਿਆਂ ਦੇ ਕਿਰਦਾਰ ਨੂੰ ਬੇ-ਪਰਦ ਕਰਨ ਵਾਲੀ ਝਾਕੀ ਦਾ ਭਾਵਪੂਰਤ ਦ੍ਰਿਸ਼।






ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ.) ਦੇ ਸਿਲਵਰ ਜੁਬਲੀ ਸਮਾਰੋਹ ਦੇ ਚਲਦਿਆਂ ਸੁਸਾਇਟੀ ਵੱਲੋਂ ਲੋਕ ਨਾਟਕਕਾਰ ਗੁਰਸ਼ਰਨ ਸਿੰਘ ਦੇ ਪ੍ਰਕਾਸ਼ਿਤ ਪੋਸਟਰ ਨੂੰ ਮਾਘੀ ਮੇਲਾ ਮੁਕਤਸਰ ਵਿਖੇ ਹੋਏ ਤਿੰਨ ਦਿਨਾਂ ਨਾਟਕ ਮੇਲੇ (ਛੱਟਾ ਚਾਨਣਾ ਦਾ) ਵਿੱਚ ਰਿਲੀਜ਼ ਕਰਦੇ ਹੋਏ ਸੁਸਾਇਟੀ ਦੇ ਸੂਬਾਈ ਜਥੇਬੰਧਕ ਮੁਖੀ ਰਜਿੰਦਰ ਭਦੌੜ ਤੇ ਸਥਾਨਕ ਆਗੂ

ਜਿਲਦ ਨੰ. 9 ਰਜਿ ਨੰ: PUNPUN/2002/5393 ਅੰਕ : 2

## ਕ੍ਰਿਸ਼ਨ ਬਰਗਾੜੀ ਦੀ 8ਵੀਂ ਬਰਸੀ 'ਤੇ ਕੀਤੇ ਗਏ ਸਮਾਰੋਹ ਦੇ ਦ੍ਰਿਸ਼



ਜੋਤਿਸ਼ ਵਿਸ਼ੇ 'ਤੇ ਵਿਚਾਰ ਪ੍ਰਗਟ ਕਰਦੇ ਹੋਏ ਸੁਰਜੀਤ ਦੌਧਰ



ਕ੍ਰਿਸ਼ਨ ਯਾਦਗਾਰੀ ਅਵਾਰਡ ਪ੍ਰਾਪਤ ਕਰਦੇ ਹੋਏ ਡਾ. ਬਲਜਿੰਦਰ ਸੇਖੋਂ ਕੈਨੇਡਾ

## 'ਮੇਲਾ ਮੁਕਸਰ ਦਾ'



ਤਰਕਸ਼ੀਲ ਕਲਚਰਲ ਸੁਸਾਇਟੀ ਵੈਨਕੂਵਰ (ਕੈਨੇਡਾ) ਦੇ ਪ੍ਰਧਾਨ ਅਵਤਾਰ ਗਿੱਲ ਸੰਬੋਧਨ ਕਰਦੇ ਹੋਏ



ਹਾਜਰ ਦਰਸ਼ਕ

If undelivered please return to :

**Tarksheel**

**Tarksheel Bhawan, Tarksheel Chowk,**
**Sanghera Bye Pass, BARNALA-148101**
**Post Box No. 55**

Ph. 01679-241466, Cell. 98769 53561
Web : www.tarksheel.org
e-mail : tarkshiloffice@gmail.com

BOOK POST
(Printed Matter)

To ..............................................................

..............................................................

..............................................................

..............................................................

ਜਿਲਦ ਨੰ. 9 ਰਜਿ ਨੰ: PUNPUN/2002/5393 ਅੰਕ : 2

## ਕ੍ਰਿਸ਼ਨ ਬਰਗਾੜੀ ਦੀ 8ਵੀਂ ਬਰਸੀ 'ਤੇ ਕੀਤੇ ਗਏ ਸਮਾਰੋਹ ਦੇ ਦ੍ਰਿਸ਼



ਜੋਤਿਸ਼ ਵਿਸ਼ੇ 'ਤੇ ਵਿਚਾਰ ਪ੍ਰਗਟ ਕਰਦੇ ਹੋਏ ਸੁਰਜੀਤ ਦੌਧਰ




ਕ੍ਰਿਸ਼ਨ ਯਾਦਗਾਰੀ ਅਵਾਰਡ ਪ੍ਰਾਪਤ ਕਰਦੇ ਹੋਏ ਡਾ. ਬਲਜਿੰਦਰ ਸੇਖੋਂ ਕੈਨੇਡਾ

## 'ਮੇਲਾ ਮੁਕਸਰ ਦਾ'



